

ਪ੍ਰਕਾਸ਼ਨ ਨੰ:
1032

# ਨਿੱਕੀਆਂ ਜਿੰਦਾਂ ਵੱਡੇ ਸਾਕੇ





ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ

ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਚਮਕੌਰ ਦੀ ਜੰਗ ਵਿਚ ਜ਼ਾਲਮਾਂ ਦੇ ਆਹੂ ਲਾਹੁੰਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ।

ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਜ਼ਾਲਮ ਹਕੂਮਤ ਵਲੋਂ ਸਰਹਿੰਦ ਵਿਖੇ ਜ਼ਿੰਦਾ ਨੀਂਹਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ ਗਏ।

ਪ੍ਰਕਾਸ਼ਕ :
ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ

ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ।

# ਸ਼ਹੀਦੀ ਵਿਰਸਾ

ਸ਼ਹੀਦ ਕਿਸੇ ਵੀ ਕੌਮ ਦਾ ਸਰਮਾਇਆ ਹੁੰਦੇ ਹਨ। ਜਿਸ ਕੌਮ ਵਿਚ ਸ਼ਹੀਦਾਂ ਦੀ ਗਿਣਤੀ ਵਧੇਰੇ ਹੁੰਦੀ ਹੈ ਉਤਨਾ ਹੀ ਉਸ ਕੌਮ ਦਾ ਵਿਰਸਾ ਅਮੀਰ ਤੇ ਗੌਰਵਮਈ ਹੁੰਦਾ ਹੈ। ਸਿੱਖ ਕੌਮ ਦਾ ਸਮੁੱਚਾ ਇਤਿਹਾਸ ਹੀ ਸ਼ਹੀਦਾਂ ਦੇ ਖ਼ੂਨ ਨਾਲ ਰੰਗਿਆ ਹੋਇਆ ਹੈ। ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਨੀਂਹ ਦੀ ਪਹਿਲੀ ਇੱਟ ਹੀ ਕੁਰਬਾਨੀ ਦੀ ਰੱਖੀ ਤੇ ਇਸ ਧਰਮ ਵਿਚ ਦਾਖ਼ਲਾ ਸੀਸ ਤਲੀ 'ਤੇ ਰੱਖ ਕੇ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥**

ਸਿੱਖ ਬਣਨ ਲਈ ਪਹਿਲਾਂ ਮਰਣ ਕਬੂਲ ਦੀ ਸ਼ਰਤ ਨੇ ਰੱਖੀ ਤੇ ' 'ਹੋਣ ਦਾ ਸੁਭਾਅ ਵੀ ਗੁਰੂ ਪਾਤਸ਼ਾਹ ਨੇ ਦੱਸਿਆ।

ਨੇ ਫ਼ੁਰਮਾਇਆ ਕਿ ਜੋ ਸ਼ਸਤਰ ਦਾ ਵਾਰ ਸਹਿ ਕੇ ਸ਼ਹੀਦ ਹੁੰਦਾ ਹੈ ਉਸ ਨੂੰ ਐਸਾ ਪਰਮ ਅਨੰਦ ਮਿਲਦਾ ਹੈ ਜੋ ਕਿਸੇ ਯੋਗੀ ਨੂੰ ਵੀ ਨਹੀਂ ਮਿਲਦਾ।

ਆਏ ਹੋਏ ਮਹਿਮਾਨ ਲਈ ਦੇਗ ਅਤੇ ਸਿਰ ਫਿਰੇ ਆਕੀ ਲਈ ਤੇਗ ਹਰ ਸਿੱਖ ਦੇ ਘਰ ਸਦਾ ਤਿਆਰ ਮਿਲਣੀ ਚਾਹੀਦੀ ਹੈ। ਇਹ ਸਿਧਾਂਤ ਨੇ ਦਿੱਤਾ। ਗੁਰੂ ਜੀ ਨੇ ਫ਼ੁਰਮਾਇਆ ਕਿ ਜੇ ਧਰਮ ਯੁੱਧ ਛੇੜਿਆ ਜਾਵੇ ਤਾਂ ਦ੍ਰਿੜ੍ਹਤਾ ਰੱਖਣੀ, ਝੁਕਣਾ ਨਹੀਂ ਅਤੇ ਅਸੂਲਾਂ ਨਾਲ ਕਦੇ ਸਮਝੌਤਾ ਨਹੀਂ ਕਰਨਾ। ਇਸ ਲਈ ਸਿੱਖ ਹੱਕ ਲਈ ਅਤੇ ਲੋਕ-ਹਿਤਾਂ ਲਈ ਮਰਨਾ ਧਰਮ ਸਮਝਦੇ ਹਨ ਕਿਉਂਕਿ ਲੋਕ-ਹਿਤਾਂ ਲਈ ਮੌਤ ਸਹੇੜਨੀ ਕੋਈ ਸਜ਼ਾ ਨਹੀਂ, ਸਗੋਂ ਸੂਰਮਿਆਂ ਦਾ ਹੱਕ-ਅਧਿਕਾਰ ਹੈ। ਐਸੀ ਮਰਣੀ ਪਰਵਾਨ ਹੈ, ਬਖਸ਼ਸ਼ ਹੈ ਗੁਰੂ ਦਰ ਦੀ :

ਨੇ ਸਿੱਖਾਂ ਵਿਚ ਅਜਿਹੀ ਜੁਰਅਤਿ ਭਰ ਦਿੱਤੀ ਕਿ ਕੋਈ ਖ਼ੁਸ਼ਾਮਦੀ ਤੇ ਕਾਇਰ ਨੂੰ ਮੱਥੇ ਤੱਕ ਨਹੀਂ ਸੀ ਲਗਾਉਂਦਾ। ਜਦ ਦਿੱਲੀ ਪਧਾਰੇ ਤਾਂ ਆਪ ਨੇ ਔਰੰਗਜ਼ੇਬ ਨੂੰ ਇਸ ਕਰਕੇ ਦੀਦਾਰ ਨਹੀਂ ਦਿੱਤੇ ਕਿਉਂਕਿ ਉਹ ਆਪਣੇ ਪਿਉ ਦੀ ਛਾਤੀ, ਤੇ ਭਰਾਵਾਂ ਦੇ ਸਿਰ 'ਤੇ ਪੈਰ ਰੱਖ ਕੇ ਤਖ਼ਤ 'ਤੇ ਬੈਠਾ ਸੀ।

ਨੇ ਸੁੱਤੇ ਹੋਏ ਦੇਸ਼-ਵਾਸੀਆਂ ਨੂੰ 'ਡਰਨ ਵਾਲਾ ਕਾਇਰ ਤੇ ਡਰਾਉਣ ਵਾਲਾ ਮੂਰਖ' ਦਾ ਸੰਦੇਸ਼ ਦੇ ਕੇ ਜਗਾ ਦਿੱਤਾ। ਨੌਵੇਂ ਸਤਿਗੁਰੂ ਜੀ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਆਪ ਦੇ ਸਨਮੁਖ ਭਾਈ ਮਤੀ ਦਾਸ ਜੀ, ਭਾਈ ਦਇਆਲਾ ਜੀ ਅਤੇ ਭਾਈ ਸਤੀ ਦਾਸ ਜੀ ਨੂੰ ਸ਼ਹੀਦ ਕੀਤਾ ਗਿਆ। ਗੁਰੂ ਜੀ ਨੂੰ ਚਾਂਦਨੀ ਚੌਕ ਵਿਖੇ ਸ਼ਹੀਦ ਕੀਤਾ ਗਿਆ। ਸਤਿਗੁਰੂ ਜੀ ਦੀ ਸ਼ਹਾਦਤ ਨਾਲ ਦਿੱਲੀ ਹਿੱਲ ਗਈ। ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਿਆ ਹੈ :

ਅਨੰਦਪੁਰ ਵੱਲ ਸਿੱਖਾਂ ਨੇ ਵਹੀਰਾਂ ਘੱਤ ਦਿੱਤੀਆਂ। ਸੂਰਮੇ ਬੁੱਕਣ ਲੱਗੇ। ਕੌਮ ਜਾਗ ਉੱਠੀ। ਗੁਰੂ ਗੋਬਿੰਦ ਸਿੰਘ ਜੀ ਨੇ ਮੁਰਦੇ ਮਨਾਂ ਅੰਦਰ ਨਰੋਏ ਖ਼ਿਆਲ ਭਰ ਦਿੱਤੇ। ਕੌਮ ਦੀ ਚੜ੍ਹਦੀ ਕਲਾ ਦਾ ਅੰਦਾਜ਼ਾ ਉਸ ਜਵਾਬ ਤੋਂ ਲਗਦਾ ਹੈ ਜੋ ਗੁਰੂ ਜੀ ਨੇ ਰਾਜਾ ਭੀਮ ਚੰਦ ਨੂੰ ਭੇਜਿਆ ਸੀ। ਗੁਰੂ ਜੀ ਨੇ ਕਿਹਾ, ਪੁੱਤਰ ਦੇ ਵਿਆਹ 'ਤੇ ਜਾ ਰਿਹਾ ਹੈਂ, ਜੇ ਇੱਧਰੋਂ ਲੰਘੋਂ ਤਾਂ ਇੱਥੇ ਵੀ



ਤੇਰੇ ਵਾਸਤੇ ਇਕ ਜ਼ਿਆਰਤ ਤਿਆਰ ਹੈ, ਜਿੱਥੇ ਥਾਲਾਂ ਦੀ ਥਾਂ ਢਾਲਾਂ ਹਨ। ਦੇਗਾਂ, ਕੜਛਿਆਂ ਦੀ ਥਾਂ ਤਲਵਾਰਾਂ ਹਨ, ਲੱਡੂਆਂ ਦੀ ਥਾਂ ਗੋਲੇ ਤੇ ਜਲੇਬੀਆਂ ਦੀ ਥਾਵੇਂ ਭੱਥਿਆਂ ਵਿਚੋਂ ਸ਼ੂਕਦੇ ਤੀਰ ਨਿਕਲ ਰਹੇ ਹਨ। ਭੰਗਾਣੀ ਦੇ ਯੁੱਧ ਵਿਚ ਸਿੱਖਾਂ ਨੇ ਕਮਾਲ ਦੇ ਕਾਰਨਾਮੇ ਕੀਤੇ। ਪੰਥ ਦੀ ਜਿੱਤ ਹੋਈ ਤੇ ਵਿਰੋਧੀ ਫ਼ੌਜਾਂ ਨੂੰ ਨੱਠਦੇ ਵਾਰ ਹੀ ਨਾ ਆਈ। ਗਿਆਰਾਂ ਹੋਰ ਜੰਗਾਂ ਹੋਈਆਂ ਪਰ ਅਨੰਦਪੁਰ ਸਾਹਿਬ ਨੂੰ ਕੋਈ ਝੁਕਾਅ ਨਾ ਸਕਿਆ। ਅੰਮ੍ਰਿਤ ਦੀ ਦਾਤ ਪੀ ਕੇ ਸਿੱਖ 'ਸਿੰਘ' ਬਣੇ। ਬਾਬਾ ਜ਼ੋਰਾਵਰ ਸਿੰਘ ਜੀ ਪਿਤਾ ਗੁਰੂ ਦੀ ਗੋਦ ਬੈਠ ਕੇ ਬਾਬਾ ਅਜੀਤ ਸਿੰਘ ਨੂੰ ਵਾਰ ਕਰਦਿਆਂ ਤੇ ਰੋਕਦਿਆਂ ਵੇਖਦੇ। ਬਾਬਾ ਜੁਝਾਰ ਸਿੰਘ ਜੀ ਦੌੜ-ਦੌੜ ਕੇ ਸੁੱਟੇ ਤੀਰ ਚੁੱਕ ਕੇ ਵਾਪਸ ਲਿਆਉਂਦੇ। ਇਹ ਸੀ ਵਿਰਸਾ ਜੋ ਸਾਹਿਬਜ਼ਾਦਿਆਂ ਨੂੰ ਪ੍ਰਾਪਤ ਹੋਇਆ ਤੇ ਜਿਸ ਵਿਰਸੇ ਨੂੰ ਅਮੀਰ ਕਰਨ ਲਈ ਸਾਹਿਬਜ਼ਾਦਿਆਂ ਨੇ ਸ਼ਹਾਦਤ ਦਾ ਜਾਮ ਪੀਤਾ।

# ਨਿੱਕੀਆਂ ਜਿੰਦਾਂ ਵੱਡੇ ਸਾਕੇ

## ਸਾਕਾ ਚਮਕੌਰ ਸਾਹਿਬ

6-7 ਪੋਹ (20-21 ਦਸੰਬਰ), ਸੰਨ 1704 ਦੀ ਰਾਤ ਨੂੰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦਾ ਕਿਲ੍ਹਾ ਛੱਡਿਆ ਤਾਂ ਦੁਸ਼ਮਣ ਦੀਆਂ ਫ਼ੌਜਾਂ ਨੇ ਆਪਣੀਆਂ ਸੁਗੰਧਾਂ ਤੇ ਕਸਮਾਂ ਨੂੰ ਛਿੱਕੇ 'ਤੇ ਟੰਗ ਕੇ ਸਿੰਘਾਂ ਦਾ ਪਿੱਛਾ ਸ਼ੁਰੂ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਪਹੁੰਚ ਕੇ ਦਾਤਾਰ ਪਿਤਾ ਨੇ ਘੋੜੇ ਦੀ ਵਾਗ ਖਿੱਚ, ਘੋੜੇ ਨੂੰ ਰੋਕ ਲਿਆ ਤੇ ਕਿਹਾ, "

" ਇਹ ਹੈ ਭਗਤੀ ਤੇ ਸ਼ਕਤੀ ਦਾ ਸੁਮੇਲ; ਇਕ ਪਾਸੇ ਵੈਰੀ ਦਲ ਨਾਲ ਭਾਈ ਉਦੇ ਸਿੰਘ ਤੇ ਬਾਬਾ ਅਜੀਤ ਸਿੰਘ ਜੂਝ ਰਹੇ ਹਨ ਤੇ ਇਕ ਪਾਸੇ ਆਸਾ ਕੀ ਵਾਰ ਦੇ ਕੀਰਤਨ ਉਪਰੰਤ ਅਰਦਾਸ ਹੋ ਰਹੀ ਹੈ। ਧੰਨ ਗੁਰੂ ਗੋਬਿੰਦ ਸਿੰਘ, ਧੰਨ ਗੁਰਸਿੱਖੀ।

ਭਾਈ ਉਦੇ ਸਿੰਘ ਲੜਦੇ ਹੋਏ ਸ਼ਹੀਦੀ ਪਾ ਗਏ। ਸਰਸਾ ਪਾਰ ਕਰਦਿਆਂ ਪਰਿਵਾਰ ਅਲੱਗ ਹੋ ਗਿਆ। ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਨੂੰ ਗੰਗੂ ਰਸੋਈਆ ਆਪਣੇ ਪਿੰਡ ਖੇੜੀ ਲੈ ਗਿਆ। ਗੁਰੂ ਜੀ ਰੋਪੜ ਰਾਤ ਕੱਟ ਕੇ ਚਮਕੌਰ ਵਿਖੇ ਬੁਧੀ ਚੰਦ ਦੀ ਹਵੇਲੀ ਵਿਚ ਪੁੱਜੇ, ਜਿਸ ਨੂੰ ਇਤਿਹਾਸ ਵਿਚ 'ਕੱਚੀ ਗੜ੍ਹੀ' ਦਾ ਨਾਮ ਦਿੱਤਾ ਗਿਆ ਹੈ। ਉਨ੍ਹਾਂ ਦੇ ਨਾਲ 40 ਸਿੰਘ ਤੇ ਦੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਸਨ। ਦੁਸ਼ਮਣ ਦੀ ਫ਼ੌਜ ਲੱਖਾਂ ਵਿਚ ਸੀ। ਗੁਰੂ ਜੀ ਨੇ ਸਿੰਘਾਂ ਨੂੰ ਸੰਬੋਧਨ ਕਰਕੇ ਕਿਹਾ, "ਖ਼ਾਲਸਾ ਜੀ ! ਅੱਜ ਸਿੱਖੀ ਦਾ ਇਮਤਿਹਾਨ ਹੋਣਾ ਹੈ। ਦੁਨੀਆਂ ਤੇ ਕਈ ਕੌਮਾਂ ਪੈਦਾ ਹੋਈਆਂ ਤੇ ਮਿਟ ਗਈਆਂ ਹਨ। ਮੈਂ ਅਕਾਲ ਪੁਰਖ ਦੇ ਹੁਕਮ ਨਾਲ ਸਦਾ ਅਟੱਲ ਰਹਿਣ ਵਾਲਾ ਪੰਥ ਸਿਰਜਿਆ ਹੈ। ਅੱਜ ਦਸ ਪੀੜ੍ਹੀਆਂ ਦੇ ਕੀਤੇ ਹੋਏ ਕੰਮ ਦੀ ਪਰਖ ਹੋਣੀ ਹੈ। ਚਾਲ੍ਹੀਆਂ ਨੇ ਦਸ ਲੱਖ ਨਹੀਂ, ਇਕੱਲੇ-ਇਕੱਲੇ ਨੇ ਲੱਖਾਂ ਨਾਲ ਟਾਕਰਾ ਕਰਨਾ ਹੈ। ਅਰਦਾਸ ਕਰੀਏ, ਅਸੀਂ ਪ੍ਰੀਖਿਆ ਵਿਚ ਪੂਰੇ ਉਤਰੀਏ।"

ਦਾਤਾਰ, ਵੈਰੀ ਦੇ ਟਾਕਰੇ ਵਾਸਤੇ ਹਵੇਲੀ ਦੀ ਤਕੜਾਈ ਕਰਨ ਲੱਗ ਪਏ। ਅੱਠ-ਅੱਠ ਸਿੰਘ ਚੌਹਾਂ ਬਾਹੀਆਂ 'ਤੇ ਮੋਰਚੇ ਬਣਾ ਕੇ ਬਿਠਾ ਦਿੱਤੇ, ਦੋ ਸਿੰਘ ਬੂਹੇ ਦੀ ਰਾਖੀ ਵਾਸਤੇ ਖੜ੍ਹੇ ਕਰ ਦਿੱਤੇ, ਦੋ ਹਵੇਲੀ ਵਿਚ ਚੱਕਰ ਲਾ ਕੇ ਪਹਿਰਾ ਦੇਣ ਵਾਸਤੇ ਨੀਯਤ ਕਰ ਦਿੱਤੇ ਤੇ ਬਾਕੀ ਸਿੰਘਾਂ ਤੇ ਸਾਹਿਬਜ਼ਾਦਿਆਂ ਸਣੇ ਆਪ ਉਪਰਲੀ ਛੱਤ 'ਤੇ ਡਟ ਗਏ। ਰਾਤੋ ਰਾਤ ਵੈਰੀ ਨੇ

ਹਵੇਲੀ ਨੂੰ ਘੇਰਾ ਆ ਪਾਇਆ।

ਉਸ ਫ਼ੌਜ ਵਿਚ ਨਾਮਵਰ ਜਰਨੈਲ ਇਹ ਸਨ : ਵਜ਼ੀਰ ਖ਼ਾਨ ਸੂਬੇਦਾਰ ਸਰਹਿੰਦ, ਨਾਹਰ ਖ਼ਾਂ, ਹੈਬਤ ਖ਼ਾਂ, ਇਸਮਾਈਲ ਖ਼ਾਂ, ਉਸਮਾਨ ਖ਼ਾਂ, ਸੁਲਤਾਨ ਖ਼ਾਂ, ਖ਼ਵਾਜਾ ਖ਼ਿਜ਼ਰ ਖ਼ਾਂ, ਮੀਆਂ ਖ਼ਾਂ, ਦਿਲਾਵਰ ਖ਼ਾਂ, ਜ਼ਬਰਦਸਤ ਖ਼ਾਂ ਆਦਿ। ਉਹਨਾਂ ਹਵੇਲੀ ਦੇ ਦੁਆਲੇ ਘੇਰਾ ਪਾ ਲਿਆ ਤੇ ਲੱਗੇ ਹਮਲੇ ਦੀ ਤਿਆਰੀ ਕਰਨ। 'ਅੱਲਾ ਹੂ ਅਕਬਰ' ਤੇ 'ਯਾ ਅਲੀ' ਦੇ ਨਾਅਰਿਆਂ ਨਾਲ ਅਸਮਾਨ ਪਾਟਣ ਲੱਗਾ।

ਓਧਰ ਕਲਗੀਧਰ ਮਹਾਰਾਜ ਚਾਲ੍ਹੀ ਸਿੰਘਾਂ ਨੂੰ ਸੰਬੋਧਨ ਕਰਕੇ ਕਹਿਣ ਲੱਗੇ :

ਬੋਲੇ ਫਿਰ ਦਸਮੇਸ਼ ਜੀ ਖੰਡਾ ਲਿਸ਼ਕਾ ਕੇ।
ਦਸ ਲੱਖ ਵੈਰੀ ਪਾ ਲਿਆ ਹੈ ਘੇਰਾ ਆ ਕੇ।
ਮੈਂ ਤੱਕਣਾ ਹੈ ਬਲ ਤੁਸਾਂ ਦਾ ਅੱਜ ਇਉਂ ਅਜ਼ਮਾ ਕੇ।
ਕਿ ਰਜਦਾ ਖੰਡਾ ਕਿਸੇ ਦਾ, ਸਿਰ ਕਿਤਨੇ ਲਾਹ ਕੇ।
ਮੈਂ ਸਮਝਾਂਗਾ ਸਿੱਖ ਓਸ ਨੂੰ, ਜੋ ਰਣ ਵਿਚ ਜਾ ਕੇ।
ਅੱਜ ਸਵਾ ਲੱਖ ਨਾਲ ਲੜੇਗਾ ਕੱਲਾ ਹਿੱਕ ਡਾਹ ਕੇ।
ਜੋ ਰਾਹ ਆਪਣੇ ਵਿਚ ਢੇਰੀਆਂ, ਲੋਥਾਂ ਦੀਆਂ ਲਾ ਕੇ।
ਫਿਰ ਡਿੱਗੂ ਦੁਸ਼ਮਣ ਦਲਾਂ ਵਿਚ ਸੌ ਕਾਨੀ ਖਾ ਕੇ।
ਮੈਂ ਆਇਆ ਪੁਰਖ ਅਕਾਲ 'ਤੋਂ ਇਹ ਆਗਿਆ ਪਾ ਕੇ।
ਹੈ ਜ਼ਿੰਦਾ ਰੱਖਣਾ ਪੰਥ ਨੂੰ ਪੁੱਤ ਭੇਟ ਚੜ੍ਹਾ ਕੇ।

ਖ਼ਾਲਸਾ ਜੀ ਅੱਜ ਅਸਾਂ ਇਕੱਲੇ-ਇਕੱਲੇ ਨੇ ਲੱਖਾਂ ਨਾਲ ਟਾਕਰਾ ਕਰਨਾ ਹੈ। ਖ਼ਾਲਸਾ ਤਿਆਰ ਬਰ ਤਿਆਰ। ਖ਼ਾਲਸਾ ਜੀ ਦੇ ਬੋਲ ਬਾਲੇ, ਸ੍ਰੀ ਸਾਹਿਬ ਜੀ ਸਹਾਇ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਜੈਕਾਰੇ ਨੇ ਧਰਤੀ ਕੰਬਾ ਦਿੱਤੀ। ਯੋਧਿਆਂ ਦੇ ਹੱਥ ਕ੍ਰਿਪਾਨਾਂ ਦੀਆਂ ਮੁੱਠਾਂ ਉੱਤੇ ਚਲੇ ਗਏ। ਹਜ਼ੂਰ ਦੇ ਸਾਹਮਣੇ ਸਿਰ ਝੁਕਾ ਕੇ, ਫਿਰ ਬੀਰ ਰਸ ਵਿਚ ਰੱਤੇ ਹੋਏ ਸਿੰਘ ਬੋਲੇ, "ਦਾਤਾਰ ਜੀਉ! ਅਸੀਂ ਤਾਂ ਆਪ ਜੀ ਦੀ ਰਚਨਾ, ਅਨੁਭਵ ਤੇ ਪ੍ਰਕਾਸ਼ ਹਾਂ। ਜੇਹਾ ਆਪ ਜੀ ਨੇ ਬਣਾਇਆ ਹੈ, ਓਹੋ ਜਿਹੇ ਬਣ ਗਏ ਹਾਂ। ਅਸੀਂ 'ਤਨੁ, ਮਨੁ, ਧਨੁ ਸਭੁ ਸਉਪਿ ਗੁਰ ਕਉ', **'ਅੰਮ੍ਰਿਤੁ ਗੁਰ ਤੇ ਪਾਇਆ'** ਹੈ ਤੇ **'ਹੁਕਮਿ ਰਜਾਈ ਚਲਣਾ'** ਦਾ ਅਭਿਆਸ ਕਰ ਰਹੇ ਹਾਂ। ਅਸੀਸ ਦਿਓ ਕਿ ਆਪ ਜੀ ਦੀ ਸਿੱਖਿਆ 'ਤੇ ਨਿਭਣ ਯੋਗ ਹੋਈਏ। ਹਜ਼ੂਰ ਨੇ ਦਾਸਾਂ ਨੂੰ 'ਮੌਤ', 'ਮੁਕਤਿ' ਦੇ ਗੋਰਖ ਧੰਧੇ 'ਚੋਂ ਕੱਢ ਕੇ ਅਮਰ-ਖ਼ਾਲਸਾ ਬਣਾ ਦਿੱਤਾ ਹੈ। ਹੁਣ ਸਾਨੂੰ ਕਿਸ ਗੱਲ ਦਾ ਭਰਮ ਹੈ? ਖ਼ਾਲਸਾ ਤਿਆਰ ਬਰ ਤਿਆਰ ਹੈ।"

ਵਜ਼ੀਰ ਖ਼ਾਂ ਦੀਆਂ ਫ਼ੌਜਾਂ ਨੇ ਗੜ੍ਹੀ ਦੇ ਦੁਆਲੇ ਘੇਰਾ ਪਾ ਲਿਆ ਸੀ। ਜਿੱਥੋਂ ਤਕ ਦੁਆਲੇ ਨਿਗ੍ਹਾ ਜਾਂਦੀ ਸੀ, ਫ਼ੌਜਾਂ ਹੀ ਫ਼ੌਜਾਂ ਦਿਸ ਆਉਂਦੀਆਂ ਸਨ। ਮੁਸਲਮ ਜਰਨੈਲਾਂ ਦੇ ਖ਼ਿਆਲ ਵਿਚ ਗੁਰੂ ਜੀ ਦੀ ਸਾਰੀ ਫ਼ੌਜ ਸਰਸਾ ਕੰਢੇ ਮਾਰੀ ਗਈ ਸੀ, ਹੁਣ ਮਹਾਰਾਜ ਦੇ ਨਾਲ ਪੰਜ-ਸੱਤ ਸਿੰਘਾਂ ਤੋਂ ਵੱਧ ਨਹੀਂ ਸਨ। ਏਸ ਕਰਕੇ ਵੈਰੀ ਦਲ ਦੇ ਦਿਲ ਵਿਚ ਹੌਸਲਾ ਸੀ ਕਿ ਗੁਰੂ ਜੀ ਸੌਖੇ ਹੀ ਕਾਬੂ ਆ ਜਾਣਗੇ। ਸੋ ਵਜ਼ੀਰ ਖ਼ਾਂ ਨੇ ਬੜੇ ਜ਼ੋਰ ਨਾਲ ਗੜ੍ਹੀ ਉਤੇ ਹੱਲਾ ਕੀਤਾ।

ਜਿਸ ਵੇਲੇ ਵੈਰੀ ਦੀਆਂ ਫ਼ੌਜਾਂ ਨੇੜੇ ਢੁਕੀਆਂ, ਗੜ੍ਹੀ ਵਿਚੋਂ ਇਕੋ ਵਾਰ ਸਿੰਘਾਂ ਨੇ ਗੋਲੀਆਂ ਚਲਾਈਆਂ। ਭਰੀਆਂ ਹੋਈਆਂ ਬੰਦੂਕਾਂ ਖ਼ਾਲੀ ਕਰ ਕੇ ਫੇਰ ਤੀਰਾਂ ਦੀ ਵਾਛੜ ਕੀਤੀ। ਵੈਰੀ ਦੀਆਂ ਮੋਹਰਲੀਆਂ ਪਾਲਾਂ ਵਿਚੋਂ ਕਈ ਢੇਰੀ ਹੋ ਗਏ। ਇਕ-ਇਕ ਗੋਲੀ ਤੇ ਤੀਰ ਕਈਆਂ-



ਕਈਆਂ ਵਿਚ ਦੀ ਲੰਘ ਗਏ। ਜਿੰਨੇ ਵਾਰ ਹੋਏ, ਉਸ ਨਾਲੋਂ ਚਾਰ ਪੰਜ ਗੁਣਾਂ ਲੋਥਾਂ ਧਰਤੀ 'ਤੇ ਢਹਿ ਪਈਆਂ। ਮੁਗ਼ਲ ਜਰਨੈਲਾਂ ਦਾ ਇਹ ਭੁਲੇਖਾ ਦੂਰ ਹੋ ਗਿਆ ਕਿ ਗੁਰੂ ਜੀ ਨਾਲ ਸਿੰਘ ਥੋੜ੍ਹੇ ਹੀ ਹਨ।

ਵਜ਼ੀਰ ਖ਼ਾਂ ਦੀ ਫ਼ੌਜ ਵਿਚ ਮਲੇਰਕੋਟਲੀਏ ਮੰਨੇ ਹੋਏ ਯੋਧੇ ਸਨ। ਉਸ ਨੇ ਉਨ੍ਹਾਂ ਨੂੰ ਲਲਕਾਰਿਆ, "ਨਾਹਰ ਖ਼ਾਨ! ਬਹਾਦਰੀ ਦੀਆਂ ਟਾਹਰਾਂ ਘਰ ਜ਼ਨਾਨੀਆਂ ਕੋਲ ਬਹਿ ਕੇ ਹੀ ਮਾਰੀਆਂ ਜਾਂਦੀਆਂ ਨੇ, ਮੈਦਾਨ ਵਿਚ ਕੁਝ ਕਰ ਕੇ ਵਿਖਾਉਣ ਦੀ ਹਿੰਮਤ ਵੀ ਹੈ? ਕੀ ਇਸ ਕੱਚੀ ਹਵੇਲੀ ਉੱਤੇ ਪੌੜੀਆਂ ਲਾ ਕੇ ਨਹੀਂ ਚੜ੍ਹਿਆ ਜਾਂਦਾ?"

ਇਹ ਤਾਅਨਾ ਸੁਣ ਕੇ ਨਾਹਰ ਖ਼ਾਂ ਗੁੱਸੇ ਵਿਚ ਭੜਕ ਉਠਿਆ। ਕਹਿਣ ਲੱਗਾ, "ਨਾਜ਼ਮ ਸਾਹਿਬ! ਜੇ ਮੈਂ ਜਿਉਂਦਾ ਫਿਰਦਾ ਚੰਗਾ ਨਹੀਂ ਲਗਦਾ ਤਾਂ ਜਾਂਦਾ ਹਾਂ। ਗੁਰੂ ਨੂੰ ਜਿੱਤ ਲੈਣਾ ਸਾਡੇ ਤੁਹਾਡੇ ਵੱਸ ਦੀ ਗੱਲ ਨਹੀਂ, ਪਰ ਉਸ ਨਾਲ ਟਾਕਰਾ ਕਰਕੇ ਮਰਨਾ ਮੇਰੇ ਵੱਸ ਹੈ। ਮੈਂ ਵੇਖਾਂਗਾ ਕਿ ਫ਼ੌਜ ਵਿਚ ਕਿੰਨੇ ਕੁ ਮਰਦ ਹਨ ਜੋ ਮੇਰੇ ਮਗਰ ਆਉਂਦੇ ਨੇ।"

ਨਾਹਰ ਖ਼ਾਂ ਅੱਗੇ ਵਧਿਆ, ਤਾਂ ਗ਼ਨੀ ਖ਼ਾਂ ਤੇ ਖ਼ਵਾਜਾ ਮਹਿਮੂਦ ਅਲੀ ਖ਼ਾਂ (ਖ਼ਵਾਜਾ ਖ਼ਿਜ਼ਰ ਖ਼ਾਂ) ਵੀ ਉਸਦੇ ਮਗਰ ਲੱਗ ਤੁਰੇ।

ਵੈਰੀ ਦਾ ਇਹ ਬੜਾ ਕਹਿਰੀ ਹੱਲਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਉਹ ਕੰਧ ਦੇ ਨੇੜੇ ਆ ਗਏ। ਕਈ ਥਾਈਂ ਪੌੜੀਆਂ ਲਾ ਕੇ ਉਹ ਕੰਧ 'ਤੇ ਚੜ੍ਹਨ ਲੱਗੇ। ਜਿੰਨੇ ਕੁ ਕੰਧੋਂ ਉੱਚੇ ਹੁੰਦੇ, ਸਿੰਘ ਓਨਿਆਂ ਕੁ ਨੂੰ ਤੀਰਾਂ ਨਾਲ ਵਿੰਨ੍ਹ ਕੇ ਥੱਲੇ ਸੁੱਟ ਦੇਂਦੇ। ਆਪਣੇ ਸਿਪਾਹੀਆਂ ਨੂੰ ਮਰਦੇ ਵੇਖ ਕੇ ਨਾਹਰ ਖ਼ਾਂ ਤੇ ਗ਼ਨੀ ਖ਼ਾਂ ਨੂੰ ਜੋਸ਼ ਆ ਗਿਆ। ਉਹ ਦੋਵੇਂ ਸੂਰਮੇ ਸੰਜੋਆਂ ਵਿਚ ਮੜ੍ਹੇ ਹੋਏ ਸਨ। ਉਨ੍ਹਾਂ ਕੰਧ ਤੋਂ ਸਿਰ ਉੱਚੇ ਕੀਤੇ ਹੀ ਸਨ ਕਿ ਅੱਗੋਂ ਹਜ਼ੂਰ ਨੇ ਲਲਕਾਰਿਆ, "ਨਾਹਰ ਖ਼ਾਂ! ਜ਼ਰਾ ਸੰਭਲ ਕੇ, ਤੀਰ ਆ ਰਿਹਾ ਈ।"

ਨਾਹਰ ਖ਼ਾਂ ਗੁਰੂ ਜੀ ਦੇ ਤੀਰ ਵਿਚ ਪਰੁੱਚ ਕੇ ਧਰਤੀ 'ਤੇ ਆ ਡਿੱਗਾ। ਤੜਫ-ਤੜਫ ਕੇ ਯੋਧੇ ਨੇ ਜਾਨ ਦਿੱਤੀ। ਦੂਜਾ ਤੀਰ ਗ਼ਨੀ ਖ਼ਾਂ ਨੂੰ ਲੱਗਾ, ਤਾਂ ਉਹ ਵੀ ਥੱਲੇ ਆ ਡਿੱਗਾ। ਉਨ੍ਹਾਂ ਦੋਹਾਂ ਨੂੰ ਡਿੱਗਦੇ ਵੇਖ ਕੇ ਖ਼ਵਾਜਾ ਮਹਿਮੂਦ ਅਲੀ (ਖ਼ਿਜ਼ਰ ਖ਼ਾਂ) ਦਾ ਹੌਸਲਾ ਟੁੱਟ ਗਿਆ। ਉਹ ਗੁਰੂ ਜੀ ਨੂੰ ਬੀਰ ਆਸਣ ਬੈਠੇ ਦੇਖ ਕੇ ਇਉਂ ਸ਼ਹਿ ਗਿਆ, ਜਿਵੇਂ ਬਾਜ਼ ਨੂੰ ਦੇਖ ਕੇ ਕਬੂਤਰ। ਪਹਿਲੇ ਦੋਵੇਂ ਤੀਰ ਖਾ ਕੇ ਪੌੜੀਆਂ ਤੋਂ ਡਿੱਗੇ ਸਨ, ਉਹ ਬਿਨਾਂ ਤੀਰ ਖਾਧੇ ਹੀ ਧਰਤੀ 'ਤੇ ਡਿੱਗ ਪਿਆ। ਇਸ ਤਰ੍ਹਾਂ ਕਾਇਰਪੁਣਾ ਕਰਕੇ ਉਸਨੇ ਜਾਨ ਬਚਾ ਲਈ।

ਫੇਰ ਕਿਸੇ ਕੰਧ ਉਤੇ ਚੜ੍ਹਨ ਦਾ ਹੌਸਲਾ ਨਾ ਕੀਤਾ। ਕੁਝ ਚਿਰ ਸੋਚ ਵਿਚਾਰ ਕੇ ਫਿਰ ਉਹ ਦਰਵਾਜ਼ਾ ਤੋੜਨ ਵਾਸਤੇ ਵਧੇ। ਇਹ ਪਹਿਲੇ ਨਾਲੋਂ ਵੀ ਮਾਰੂ ਹੱਲਾ ਸੀ। ਇਹ ਵੇਖ ਕੇ ਭਾਈ ਹਿੰਮਤ ਸਿੰਘ (ਪਿਆਰਾ) ਹਜ਼ੂਰ ਦੇ ਚਰਨਾਂ ਵਿਚ ਆ ਢੱਠਾ। ਉਸ ਨੇ ਅਰਦਾਸ ਕੀਤੀ, "ਹਜ਼ੂਰ! ਵੈਰੀ ਬੂਹਾ ਭੰਨਣ ਦੀ ਠਾਣ ਕੇ ਅੱਗੇ ਵਧ ਰਿਹਾ ਹੈ। ਆਗਿਆ ਦਿਉ, ਜੋ ਉਸ ਨਾਲ ਦੋ-ਦੋ ਹੱਥ ਕਰਕੇ ਜਨਮ ਸਫ਼ਲਾ ਕਰੀਏ।" ਮਹਾਰਾਜ ਨੇ ਖ਼ੁਸ਼ੀ ਨਾਲ ਆਗਿਆ ਦੇ ਦਿੱਤੀ। ਹਿੰਮਤ ਸਿੰਘ ਜੀ ਦੀ ਜਥੇਦਾਰੀ ਵਿਚ ਚਾਰ ਹੋਰ ਸਿੰਘ ਹੱਥਾਂ ਵਿਚ ਸ਼ਸਤਰ ਲੈ ਕੇ ਗੜ੍ਹੀ ਤੋਂ ਬਾਹਰ ਨਿਕਲੇ ਤੇ ਵੈਰੀ ਨਾਲ ਗੁੱਥਮ-ਗੁੱਥਾ ਹੋ ਗਏ।

ਸੈਂਕੜੇ ਵੈਰੀਆਂ ਨੂੰ ਮਾਰ ਕੇ ਉਹ ਸਾਰੇ ਸਿੰਘ ਸ਼ਹੀਦ ਹੋ ਗਏ। ਵੈਰੀ ਫਿਰ ਗੜ੍ਹੀ ਉਤੇ ਹਮਲਾ ਕਰਨ ਦੀ ਤਿਆਰੀ ਕਰਨ ਲੱਗੇ। ਫਿਰ ਛੇ-ਛੇ ਸਿੰਘਾਂ ਦੇ ਦੋ ਹੋਰ ਜਥੇ ਬਾਹਰ ਨਿਕਲ ਕੇ ਸ਼ਹੀਦ ਹੋ ਗਏ। ਇਹ ਵੇਖ ਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਡੌਲੇ ਫਰਕ ਪਏ। ਆਪ ਹਥਿਆਰ

ਸਜਾ ਕੇ, ਮਹਾਰਾਜ ਦੇ ਸਾਹਮਣੇ ਆ ਖੜ੍ਹੇ ਹੋਏ। ਅਠਾਰਾਂ ਕੁ ਸਾਲ ਦੀ ਉਮਰ, ਚੜ੍ਹਦੀ ਜੁਆਨੀ, ਡੁੱਲ੍ਹ-ਡੁੱਲ੍ਹ ਪੈਂਦਾ ਰੂਪ ਵੇਖ ਕੇ ਮੌਤ ਲਲਚਾ ਰਹੀ ਸੀ।

ਉਸ ਵੇਲੇ ਸਾਹਿਬਜ਼ਾਦੇ ਦਾ ਅੰਗ-ਅੰਗ ਜੋਸ਼ ਵਿਚ ਫਰਕ ਰਿਹਾ ਸੀ। ਨੈਣਾਂ ਵਿਚੋਂ ਅੰਗਿਆਰ ਬਰਸ ਰਹੇ ਸਨ। ਇਉਂ ਭਾਸਦਾ ਸੀ, ਜਿਵੇਂ ਉਹ ਮਨ ਨਾਲ ਕੋਈ ਵੱਡਾ ਕਾਰਨਾਮਾ ਕਰਨ ਦਾ ਫੈਸਲਾ ਕਰ ਕੇ ਆਇਆ ਸੀ। ਉਹ ਹਜ਼ੂਰ ਦੇ ਸਾਹਮਣੇ ਹੱਥ ਬੰਨ੍ਹ ਕੇ ਕਹਿਣ ਲੱਗਾ :

**ਹੱਥ ਬੰਨ੍ਹ ਕਹਿੰਦਾ, ਪਿਤਾ ਜੀ ! ਮੈਂ ਫ਼ਤਹਿ ਬੁਲਾਵਾਂ।**
**ਹੁਣ ਦਿਉ ਆਗਿਆ ਸਤਿਗੁਰੂ ! ਰਣ ਅੰਦਰ ਜਾਵਾਂ।**
**ਮੈਂ ਰੱਤ ਦੀ ਹੋਲੀ ਖੇਡ ਕੇ ਚਾਅ ਦਿਲ ਦੇ ਲਾਹਵਾਂ।**
**ਜੋ ਉਠੀਆਂ ਆਣ ਹਜ਼ੂਰ 'ਤੇ ਉਹ ਭੰਨਾਂ ਬਾਹਵਾਂ।**
**ਮੈਂ ਜੀਉਂਦੇ ਝੋਲੀ ਮੌਤ ਦੀ ਗਿਣ-ਗਿਣ ਕੇ ਪਾਵਾਂ।**
**ਮੈਂ ਧੁਨਖੋਂ ਛੱਡਾਂ ਅਗਨ ਬਾਣ ਅੱਗ ਝੱਲੀਂ ਲਾਵਾਂ।**
**ਮੈਂ ਪਾਲਾਂਗਾ ਲੱਜ ਨਾਮ ਦੀ, ਨਾ ਜਿੱਤਿਆ ਜਾਵਾਂ।**
**ਮੈਂ ਉਜਲਾ ਕਰਨਾ ਜਗਤ ਵਿਚ ਦਾਦੇ ਦਾ ਨਾਵਾਂ।**

ਇਹ ਕਹਿੰਦਿਆਂ ਸਾਹਿਬ ਅਜੀਤ ਸਿੰਘ ਨੇ ਹਜ਼ੂਰ ਦੇ ਚਰਨਾਂ 'ਤੇ ਸਿਰ ਧਰ ਦਿੱਤਾ। ਦਾਤਾਰ ਦਾ ਲੂੰ-ਲੂੰ ਪ੍ਰਫੁੱਲਤ ਹੋ ਉਠਿਆ। ਆਪ ਨੇ ਪੁੱਤਰ ਨੂੰ ਘੁੱਟ ਕੇ ਛਾਤੀ ਨਾਲ ਲਾਇਆ ਤੇ ਕਿਹਾ, **"ਲਾਲ ਜੀਓ ! ਜਦ ਮੈਂ ਆਪਣੇ ਗੁਰਦੇਵ ਪਿਤਾ ਨੂੰ ਸ਼ਹੀਦ ਹੋਣ ਵਾਸਤੇ ਤੋਰਿਆ ਸੀ, ਉਦੋਂ ਮੈਂ ਧਰਮੀ-ਪੁੱਤਰ ਬਣਿਆ ਸਾਂ। ਅੱਜ ਉਸੇ ਚਾਅ ਨਾਲ ਮੈਂ ਤੈਨੂੰ ਮੈਦਾਨਿ-ਜੰਗ ਵੱਲ ਤੋਰ ਕੇ ਧਰਮੀ-ਪਿਤਾ ਬਣਨਾ ਚਾਹੁੰਦਾ ਹਾਂ। ਮੈਨੂੰ ਅਕਾਲ ਪੁਰਖ ਨੇ ਭੇਜਿਆ ਹੀ ਏਸੇ ਵਾਸਤੇ ਹੈ।"**

ਗੁਰੂ ਮਹਾਰਾਜ ਨੇ ਏਨੀ ਖ਼ੁਸ਼ੀ ਨਾਲ ਪੁੱਤਰ ਨੂੰ ਜੰਗ ਵੱਲ ਤੋਰਿਆ, ਜਿੰਨੀ ਖ਼ੁਸ਼ੀ ਨਾਲ ਜੰਞ ਚਾੜ੍ਹੀਦੀ ਹੈ। ਸਾਹਿਬਜ਼ਾਦੇ ਦੇ ਸਿਰ ਉਤੇ ਹੀਰਿਆਂ ਜੜੀ ਸੁੰਦਰ ਕਲਗੀ ਝਲਕ ਰਹੀ ਸੀ। ਮਾਨੋਂ ਅਸਮਾਨੀ ਸੂਰਜ ਦਾ ਤੇਜ ਮਾਤ ਪੈਂਦਾ ਵੇਖ ਕੇ ਗੜ੍ਹੀ ਵਿਚੋਂ ਇਕ ਹੋਰ ਸੂਰਜ ਨਿਕਲ ਆਇਆ ਸੀ। ਦੁਸ਼ਮਣਾਂ ਨੂੰ ਭੁਲੇਖਾ ਪਿਆ ਕਿ ਮਹਾਰਾਜ ਆਪ ਗੜ੍ਹੀ ਵਿਚੋਂ ਬਾਹਰ ਨਿਕਲ ਆਏ ਹਨ। ਜਿਧਰ ਕਿਸੇ ਦਾ ਮੂੰਹ ਹੋਇਆ, ਡਰ ਕੇ ਉੱਠ ਨੱਸਿਆ। ਕੁਝ ਮੁਗ਼ਲ ਜਰਨੈਲਾਂ ਨੇ ਸਾਹਿਬਜ਼ਾਦੇ ਨੂੰ ਪਛਾਣ ਕੇ ਹੱਲਾ ਕਰਨ ਦੀ ਤਿਆਰੀ ਕੀਤੀ ਤੇ ਸਾਰੀ ਗੱਲ ਸਮਝਾ ਕੇ ਆਪਣੀਆਂ ਫ਼ੌਜਾਂ ਨੂੰ ਅੱਗੇ ਵਧਾਇਆ। ਵਜ਼ੀਰ ਖ਼ਾਂ ਨੇ ਲਲਕਾਰ ਕੇ ਕਿਹਾ, "ਪਿੱਛੇ ਭੱਜਦਿਆਂ ਸ਼ਰਮ ਨਹੀਂ ਆਉਂਦੀ ? ਜਗੀਰਾਂ ਤੇ ਤਨਖ਼ਾਹਾਂ ਖਾਂਦਿਆਂ ਉਮਰ ਗੁਜ਼ਰ ਗਈ ਹੈ। ਅੱਜ ਸਮਾਂ ਬਣਿਆ ਹੈ ਤਾਂ ਸਿਰ 'ਤੇ ਪੈਰ ਰੱਖ ਕੇ ਦੌੜ ਉੱਠੇ ਹੋ। ਸਤਾਰਾਂ-ਅਠਾਰਾਂ ਸਾਲ ਦੇ ਬੱਚੇ ਦੇ ਸਾਹਮਣੇ ਕੰਡ ਕਰ ਕੇ ਭੇਡਾਂ ਵਾਂਗ ਨੱਸਣਾ, ਏਹਾ ਤੁਹਾਡੀ ਸੂਰਮਤਾਈ ਹੈ ? ਜਿਉਂਦਾ ਫੜ ਲਵੋ। ਵੇਖੋ, ਨਿਕਲ ਨਾ ਜਾਏ। ਤਕੜੇ ਹੋ ਕੇ ਹੱਲਾ ਕਰੋ।" ਇਹ ਝਿੜਕਾਂ-ਮਿਹਣੇ ਸੁਣ ਕੇ ਵੈਰੀ ਟਾਕਰੇ ਵਾਸਤੇ ਅੱਗੇ ਵਧੇ। ਕਲਗੀਧਰ ਦਾ ਇਹ ਸ਼ੇਰ ਵੀ ਛਾਲਾਂ ਮਾਰਦਾ ਅੱਗੇ ਵਧਿਆ :

**ਚੜ੍ਹ ਪਿਆ ਸਾਹਿਬ ਅਜੀਤ ਸਿੰਘ ਹੱਥ ਪਕੜ ਭਵਾਨੀ।**
**ਉਹਦੇ ਮੱਥੇ ਲਾਲੀ ਡਲ੍ਹਕਦੀ ਡੁੱਲ੍ਹ ਰਹੀ ਜੁਆਨੀ।**
**ਉਹਦੇ ਰੱਤ ਪਲੱਟਣ ਨੈਣ ਪਏ ਅੱਗ ਬਾਲੇ ਕਾਨੀ।**
**ਉਸ ਧਾਰਿਆ ਰੂਪ ਵੈਰਾਟ ਦਾ, ਜੱਗ ਜਾਪੇ ਫਾਨੀ।**
**ਉਹ ਕੀਤੀ ਚਾਹੁੰਦਾ ਮੌਤ ਦੀ ਰੱਜਵੀਂ ਮਹਿਮਾਨੀ।**



**ਉਹਦੀ ਤੇਗ਼ ਮੋਹੇ ਦਿਲ ਬਾਂਕਿਆਂ ਜਿੰਦ ਲਵੇ ਨਸ਼ਾਨੀ।**
**ਉਹ ਚੁਣ ਚੁਣ ਮਾਰੇ ਸੂਰਮੇ ਡਾਢੇ ਅਭਿਮਾਨੀ।**
**'ਅੱਜ ਜਿਉਂਦਾ ਇਕ ਨਾ ਛੱਡਣਾ' ਉਸ ਦਿਲ ਵਿਚ ਠਾਨੀ।**
**ਫਿਰ ਸੋਚੇ, ਸਾਰੇ ਮਾਰ ਕੇ ਰਖ ਲਈ ਜ਼ਿੰਦਗਾਨੀ।**
**ਤਾਂ ਕਿਸੇ ਨਹੀਂ ਕਹਿਣਾ ਗੁਰਾਂ ਨੂੰ ਪੁੱਤਰਾਂ ਦਾ ਦਾਨੀ।**
**ਇਹ ਧਾਰ ਸ਼ਹੀਦੀ ਪਾ ਗਿਆ, ਖਾ ਪੰਜ ਸੌ ਕਾਨੀ।**
**ਰਹੂ 'ਸੀਤਲ' ਵਿਚ ਇਤਿਹਾਸ ਦੇ ਜ਼ਿੰਦਾ ਕੁਰਬਾਨੀ।**

ਹਜ਼ਾਰਾਂ ਵੈਰੀਆਂ ਦਾ ਖ਼ਾਤਮਾ ਕਰਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹੀਦੀ ਪਾ ਗਏ। ਸਾਰਾ ਸਰੀਰ ਤੀਰਾਂ ਨਾਲ ਛਾਨਣੀ ਹੋਇਆ ਪਿਆ ਸੀ, ਲੋਥ ਖ਼ੂਨ ਵਿਚ ਲੱਥ-ਪੱਥ ਪਈ ਸੀ, ਤੇ ਆਤਮਾ ਪਰਮਾਤਮਾ ਵਿਚ ਲੀਨ ਹੋ ਚੁੱਕੀ ਸੀ।

ਇਧਰ ਦਸਮੇਸ਼ ਪਿਤਾ, ਲਾਲ ਦੀ ਬਹਾਦਰੀ ਵੇਖ ਕੇ ਫੁੱਲੇ ਨਹੀਂ ਸਨ ਸਮਾਉਂਦੇ। ਉਹ ਖ਼ੁਸ਼ੀ ਵਿਚ ਕਹਿ ਰਹੇ ਸਨ, **"ਲਾਲ ਅਜੀਤ ! ਤੇਰਾ ਪਿਤਾ ਬਣ ਕੇ ਮੈਂ ਭਾਗਾਂ ਵਾਲਾ ਹੋਇਆ ਹਾਂ। ਤੂੰ ਸੱਚੇ ਅਰਥਾਂ ਵਿਚ ਮੈਨੂੰ ਅਕਾਲ ਪੁਰਖ ਵਲੋਂ ਸੁਰਖ਼ਰੂ ਕੀਤਾ ਹੈ।"**

ਦੂਜੇ ਪਾਸੇ ਜੁਝਾਰ ਸਿੰਘ, ਵੀਰ ਦਾ ਸਾਥ ਕਰਨ ਵਾਸਤੇ ਹਥਿਆਰ ਸਜਾ ਕੇ ਪਿਤਾ ਸਾਮ੍ਹਣੇ ਆ ਗਿਆ :

**ਵੱਡਾ ਵੀਰ ਜਾਂ ਸ਼ਹੀਦੀ ਪਾ ਗਿਆ, ਝੱਟ ਹੋ ਗਿਆ ਜੁਝਾਰ ਸਿੰਘ ਤਿਆਰ।**
**ਲਾਈ ਕਲਗੀ ਸੁਨਹਿਰੀ ਸੀਸ 'ਤੇ, ਅਤੇ ਪਹਿਨ ਲਏ ਪੰਜੇ ਹਥਿਆਰ।**
**ਚੜ੍ਹੀ ਸੂਰਮੇ ਦੀ ਢਾਕ ਉਤੇ ਸੋਭਦੀ, ਪਵੇ ਉਛਲ ਉਛਲ ਤਲਵਾਰ।**
**ਮੱਥਾ ਟੇਕਿਆ ਉਸ ਆਣ ਕੇ ਹਜ਼ੂਰ ਨੂੰ, ਫ਼ਤਹਿ ਵਾਹਿਗੁਰੂ ਦੀ ਮੁਖ ਤੋਂ ਉਚਾਰ।**
**ਦਿਉ ਆਗਿਆ ਪਿਤਾ ਜੀ ! ਜਾਵਾਂ ਜੰਗ ਨੂੰ, ਵਾਜਾਂ ਰਿਹਾ ਹੈ 'ਅਜੀਤ' ਮੈਨੂੰ ਮਾਰ।**
**ਸਾਡੀ ਜੋੜੀ ਵਿਚ ਭੰਗ ਪਵੇ ਨਾ, ਕਰੋ ਪਿਤਾ ਜੀ ! ਮੇਰੇ 'ਤੇ ਉਪਕਾਰ।**

ਧੰਨ ਸੱਚੇ ਪਾਤਸ਼ਾਹ ਜੀ, ਤੇ ਧੰਨ ਆਪ ਦਾ ਜੇਰਾ ! ਚੌਂਹ ਪੁੱਤਰਾਂ ਵਿਚੋਂ ਇਸ ਵੇਲੇ ਕੋਲ ਇਕੋ ਹੈ। ਉਹ ਵੀ ਉਸ ਮੈਦਾਨ ਵਿਚ ਜੂਝਣਾ ਚਾਹੁੰਦਾ ਹੈ, ਜਿਸ ਵਿਚ ਗਿਆਂ ਕੋਈ ਜਿਉਂਦਾ ਨਹੀਂ ਪਰਤ ਸਕਦਾ। ਦੁਸ਼ਮਣ ਇਸ ਕੋਮਲ ਦੇਹੀ ਦਾ ਕੀ ਹਾਲ ਕਰਨਗੇ ? ਇਹ ਗੱਲ ਲੁਕੀ ਛਿਪੀ ਨਹੀਂ ਸੀ। ਦਾਤਾਰ ਨੇ ਛੋਟੇ ਸਾਹਿਬਜ਼ਾਦੇ ਨੂੰ ਛਾਤੀ ਨਾਲ ਲਾਇਆ, ਉਸਦਾ ਮੱਥਾ ਚੁੰਮਿਆ ਤੇ ਗਿੱਠ ਨਾਲ ਉਸਦੀ ਛਾਤੀ ਮਿਣ ਕੇ ਕਹਿਣ ਲੱਗੇ, **"ਠੀਕ ਹੈ, ਏਨੇ ਥਾਂ ਵਿਚ ਵੈਰੀ ਦੇ ਬਥੇਰੇ ਤੀਰ ਸਮਾਅ ਸਕਣਗੇ। ਲਾਲ ਜੀ ! ਖੜਗਧਾਰੀ ਪੜਦਾਦਾ ਜੀ ਤੇ 'ਤੇਗ਼ ਦੇ ਧਨੀ' ਦਾਦਾ ਜੀ ਤੇਰੇ ਹੱਥ ਵੇਖਣ ਵਾਸਤੇ ਬੜੇ ਚਾਅ ਨਾਲ ਤੱਕ ਰਹੇ ਹਨ। ਜਾਉ, ਧਰਮ ਹੇਤ ਸ਼ਹੀਦ ਹੋ ਕੇ ਸਦਾ ਦੀ ਜ਼ਿੰਦਗੀ ਹਾਸਲ ਕਰੋ।"**

ਸਾਹਿਬਜ਼ਾਦੇ ਨੇ ਚਰਨ ਛੋਹ ਕੇ ਕਿਹਾ, **"ਦਾਤਾਰ ! ਮੈਂ ਦਾਦੇ ਪੜਦਾਦੇ ਦੇ ਨਾਮ ਨੂੰ ਲਾਜ ਨਹੀਂ ਲੱਗਣ ਦਿਆਂਗਾ। ਸਪੂਤ ਹਾਂ, ਸਪੂਤ ਬਣ ਕੇ ਵਿਖਾਵਾਂਗਾ।"**

ਹਜ਼ੂਰ ਨੇ ਦਿਲੀ ਚਾਵਾਂ ਨਾਲ ਪੁੱਤਰ ਨੂੰ ਸ਼ਹੀਦ ਹੋਣ ਵਾਸਤੇ ਵਿਦਿਆ ਕੀਤਾ। ਸਾਹਿਬਜ਼ਾਦੇ ਦੇ ਨਾਲ ਪੰਜ ਹੋਰ ਸਿੰਘ ਚੜ੍ਹੇ। ਬੂਹਾ ਖੋਲ੍ਹ, ਸੂਰਮੇ ਬਾਹਰ ਨਿਕਲੇ। ਵੈਰੀ ਸਮਝ ਗਏ ਕਿ ਜਦ ਛੋਟਾ ਸਾਹਿਬਜ਼ਾਦਾ ਵੀ ਲੜਨ ਲਈ ਆ ਗਿਆ ਹੈ ਤਾਂ ਅੰਦਰ ਗੁਰੂ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਰਹਿ ਗਿਆ। ਵਜ਼ੀਰ ਖ਼ਾਂ ਨੇ ਕਿਹਾ, "ਇਸ ਨੂੰ ਕਤਲ ਨਾ ਕਰਨਾ,

ਸਗੋਂ ਜਿਉਂਦੇ ਨੂੰ ਫੜ ਲੈਣਾ। ਕੈਦ ਰੱਖ ਕੇ ਇਸ ਨੂੰ ਦੀਨ ਮਨਾਵਾਂਗੇ।" ਸਾਹਿਬਜ਼ਾਦਾ ਜੁਝਾਰ ਸਿੰਘ ਨੇ ਬਾਹਰ ਨਿਕਲਦਿਆਂ ਹੀ ਹੱਲਾ ਬੋਲ ਦਿੱਤਾ ਤੇ ਤੀਰਾਂ ਦੀ ਝੜੀ ਲਾ ਦਿੱਤੀ। ਤੀਰ ਲੱਗੇ ਸੀਨਿਆਂ 'ਚੋਂ ਪਾਰ ਹੋਣ ਤੇ ਵੈਰੀ ਲੱਗੇ ਭੋਇੰ 'ਤੇ ਡਿੱਗਣ। ਜਦੋਂ ਭੱਥਾ ਖਾਲੀ ਹੋ ਗਿਆ ਤਾਂ ਸ਼ੇਰ ਬੱਚੇ ਬਰਛੀ ਸੰਭਾਲ ਲਈ। ਇਕੋ ਵਾਰੀ ਵੈਰੀ ਦਲ ਸਾਹਿਬਜ਼ਾਦੇ 'ਤੇ ਟੁੱਟ ਪਿਆ। ਕਈਆਂ ਨੂੰ ਪਾਰ ਬੁਲਾ ਕੇ ਅੰਤ ਸਾਹਿਬਜ਼ਾਦਾ ਸ਼ਹੀਦ ਹੋ ਗਿਆ।

ਸਾਹਿਬਜ਼ਾਦਾ ਜੁਝਾਰ ਸਿੰਘ ਅੱਖਾਂ ਸਾਹਮਣੇ ਟੋਟੇ-ਟੋਟੇ ਹੋ ਕੇ ਮੈਦਾਨ ਵਿਚ ਡਿੱਗ ਪਿਆ। ਹਜ਼ੂਰ ਇਹ ਸਭ ਕੁਝ ਵੇਖਦੇ ਹੋਏ ਮੂੰਹੋਂ ਕਹਿ ਰਹੇ ਸਨ :

**ਤੇਰਾ ਕੀਆ ਮੀਠਾ ਲਾਗੈ ॥**

ਧੰਨ ਹੈ ਬਾਬਾ ਜੁਝਾਰ ਸਿੰਘ, ਤੇ ਧੰਨ ਹੈ ਕਲਗੀਆਂ ਵਾਲਾ। ਸ: ਸੋਹਣ ਸਿੰਘ ਸੀਤਲ ਨੇ ਕਿੰਨਾ ਸੁੰਦਰ ਲਿਖਿਆ ਹੈ :

**ਹੱਸ ਸ਼ਹੀਦੀ ਪਾ ਗਿਆ ਜਦ ਇਹ ਲਾਲ ਛੁਟੇਰਾ।**
**ਅੱਖਾਂ ਸਾਹਵੇਂ ਹੋ ਗਿਆ ਉਹ ਖੇਰਾ ਖੇਰਾ।**
**ਉਂਗਲ ਲਾ ਕੇ ਲੈ ਗਿਆ, ਉਹਨੂੰ ਵੀਰ ਵਡੇਰਾ।**
**ਹੱਥ ਬੰਨ੍ਹ ਬੋਲੇ ਸਤਿਗੁਰੂ "ਵਾਹ ! ਭਾਣਾ ਤੇਰਾ"।**
**'ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ'।**
**'ਹੁਕਮ ਰਜਾਈ ਚਲਣਾ' ਜੋ ਕਰੇਂ ਚੰਗੇਰਾ।**
**ਪੰਥ ਵੱਸੇ, ਮੈਂ ਉੱਜੜਾਂ, ਮਨ ਚਾਉ ਘਨੇਰਾ।**
**ਹੋਵਾਂ ਤੈਥੋਂ ਸੁਰਖ਼ਰੂ ਪ੍ਰਣ ਪਾਲ ਉਚੇਰਾ।**
**ਵਾਹੁ ਵਾਹੁ ਗੋਬਿੰਦ ਸਿੰਘ ! ਧੰਨ ਤੇਰਾ ਜੇਰਾ।**

ਏਨੇ ਚਿਰ ਤਕ ਦਿਨ ਬੀਤ ਚੁਕਾ ਸੀ। ਦੋਵੇਂ ਸਾਹਿਬਜ਼ਾਦੇ ਸ਼ਹੀਦ ਹੋਣ ਕਰਕੇ ਵੈਰੀ ਸਮਝਦੇ ਸਨ ਕਿ ਹੁਣ ਅੰਦਰ ਗੁਰੂ ਮਹਾਰਾਜ ਇਕੱਲੇ ਹੀ ਰਹਿ ਗਏ ਹਨ। ਸੋ ਵਜ਼ੀਰ ਖ਼ਾਂ ਨੇ ਫਿਰ ਆਖ਼ਰੀ ਹੱਲਾ ਕਰਵਾਇਆ। ਅੱਗੋਂ ਗੁਰੂ ਮਹਾਰਾਜ ਨੇ ਤੇ ਬਾਕੀ ਦੇ ਸਿੰਘਾਂ ਨੇ ਏਨੇ ਜੋਸ਼ ਵਿਚ ਤੀਰ ਬਰਸਾਏ ਕਿ ਬਾਹਰ ਵੈਰੀ ਦੇ ਸੱਥਰ ਲਾਹ ਦਿੱਤੇ। ਬਾਹਰਲਿਆਂ ਨੂੰ ਇਉਂ ਭਾਸਣ ਲੱਗਾ, ਜਿਵੇਂ ਅੰਦਰੋਂ ਕਈ ਸੈਂਕੜੇ ਸਿੰਘ ਬੈਠੇ ਤੀਰ ਗੋਲੀਆਂ ਬਰਸਾ ਰਹੇ ਹਨ। ਹਜ਼ੂਰ ਦਾ ਇਕ-ਇਕ ਤੀਰ ਦਸਾਂ-ਦਸਾਂ ਵਿਚ ਦੀਂ ਲੰਘਦਾ। ਕਈ ਚੋਣਵੇਂ ਜਰਨੈਲ ਮਾਰੇ ਗਏ। ਹਨ੍ਹੇਰੇ ਵਿਚ ਕਈਆਂ ਦੇ ਆਪਸ ਵਿਚ ਹੀ ਟਾਕਰੇ ਹੋ ਗਏ। ਨੁਕਸਾਨ ਹੁੰਦਾ ਵੇਖ ਕੇ ਵਜ਼ੀਰ ਖ਼ਾਂ ਨੇ ਫ਼ੌਜ ਨੂੰ ਪਿੱਛੇ ਹਟਾ ਕੇ ਹੁਕਮ ਦਿੱਤਾ ਕਿ ਗੜ੍ਹੀ ਦੁਆਲੇ ਸਖ਼ਤ ਪਹਿਰਾ ਰੱਖਿਆ ਜਾਵੇ, ਸਵੇਰੇ ਗੁਰੂ ਨੂੰ ਕੈਦ ਕਰ ਲਿਆ ਜਾਵੇਗਾ। ਇਸ ਕਾਰਨ ਲੜਾਈ ਬੰਦ ਹੋ ਗਈ।

ਗੜ੍ਹੀ ਅੰਦਰ ਗਿਆਰਾਂ ਕੁ ਸਿੰਘ ਤੇ ਗੁਰੂ ਜੀ ਹੀ ਰਹਿ ਗਏ ਸਨ। ਭਾਈ ਦਇਆ ਸਿੰਘ ਨੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ, "**ਮਹਾਰਾਜ ! ਸੇਵਕ ਦੀ ਅਰਦਾਸ ਹੈ, ਜਿਵੇਂ ਵੀ ਹੋਵੇ, ਆਪ ਬਾਹਰ ਨਿਕਲ ਜਾਵੋ। ਆਪ ਫੇਰ ਹਜ਼ਾਰਾਂ ਸਿੰਘ ਸਾਜ ਲਵੋਗੇ, ਪੰਥ ਫਿਰ ਚੜ੍ਹਦੀਆਂ ਕਲਾਂ ਵਿਚ ਆ ਜਾਵੇਗਾ। ਪਰ ਜੇ ਆਪ ਨੇ ਏਥੇ ਹੀ ਭਾਣਾ ਮੰਨ ਲਿਆ ਤਾਂ ਫਿਰ ਹਜ਼ਾਰ ਨਹੀਂ, ਲੱਖਾਂ ਸਿੱਖ ਵੀ ਮਿਲ ਕੇ ਇਕ ਗੁਰੂ ਮਹਾਰਾਜ ਦਾ ਘਾਟਾ ਪੂਰਾ ਨਹੀਂ ਕਰ ਸਕਣਗੇ। ਸੋ ਬੇਨਤੀ ਮੰਨੋ, ਆਪ ਸਹੀ ਸਲਾਮਤ ਬਾਹਰ ਚਲੇ ਜਾਉ।**"

ਗੁਰੂ ਮਹਾਰਾਜ ਗੰਭੀਰਤਾ ਨਾਲ ਬੋਲੇ, "**ਪਿਆਰੇ ਦਇਆ ਸਿੰਘ ਜੀ ! ਅਜੇ ਸਿੱਖ ਤੇ ਗੁਰੂ**



ਦਾ ਭੇਦ ਮਿਟਿਆ ਨਹੀਂ ? ਅਸੀਂ ਤਾਂ ਗੁਰੂ ਹੀ ਪੰਥ ਨੂੰ ਬਣਾ ਦਿੱਤਾ ਹੈ, ਤਾਂ ਫਿਰ ਪੰਥ ਵਿਚ ਗੁਰੂ ਦਾ ਘਾਟਾ ਪੈ ਵੀ ਕਿਵੇਂ ਸਕਦਾ ਹੈ ? ਹੁਣ ਪੰਥ ਹੀ ਗੁਰੂ ਹੈ, ਪੰਥ ਅਕਾਲ ਪੁਰਖ ਦਾ ਰੂਪ ਹੈ, ਤੇ ਪੰਜ ਨਿਤਨੇਮੀ ਸਿੰਘ ਪੰਥ ਦਾ ਵਜੂਦ ਹਨ।

ਪਿਆਰੇ ਦਇਆ ਸਿੰਘ ਜੀ ! ਗੋਬਿੰਦ ਸਿੰਘ ਅੱਜ ਭਾਣਾ ਮੰਨ ਲਵੇ ਜਾਂ ਭਲਕੇ, ਪੰਥ ਸਦਾ ਅਟੱਲ ਰਹੇਗਾ। ਤੇ ਜਿਹੜੀ ਏਥੋਂ ਨਿਕਲ ਜਾਣ ਦੀ ਗੱਲ ਕਰਦੇ ਓ, ਜਿਥੇ ਅਜੀਤ ਸਿੰਘ, ਜੁਝਾਰ ਸਿੰਘ ਤੇ ਉਨ੍ਹਾਂ ਤੋਂ ਪਿਆਰੇ ਸਿੱਖ ਸ਼ਹੀਦ ਹੋਏ ਪਏ ਹਨ, ਗੋਬਿੰਦ ਸਿੰਘ ਨੂੰ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਇਸ ਤੋਂ ਯੋਗ ਥਾਂ ਹੋਰ ਕਿਹੜਾ ਲੱਭੇਗਾ ? ਮੈਂ ਇਸ ਗੜ੍ਹੀ ਨੂੰ ਛੱਡ ਕੇ ਨਹੀਂ ਜਾਣਾ ਚਾਹੁੰਦਾ।"

ਗੁਰੂ ਸਾਹਿਬ ਦੇ ਵਿਚਾਰ ਸੁਣ ਕੇ ਭਾਈ ਦਇਆ ਸਿੰਘ ਨੇ ਹੋਰਨਾਂ ਸਿੰਘਾਂ ਨਾਲ ਵਿਚਾਰ ਕੀਤੀ। ਸਭ ਦੀ ਇਹੋ ਰਾਏ ਬਣੀ ਕਿ ਸਿੱਖ ਪੰਥ ਦਾ ਭਲਾ ਇਸ ਵਿਚ ਹੈ ਕਿ ਗੁਰੂ ਸਾਹਿਬ ਗੜ੍ਹੀ ਵਿਚੋਂ ਸੁਰੱਖਿਅਤ ਨਿਕਲ ਜਾਣ ਅਤੇ ਜ਼ੁਲਮ ਨਾਲ ਟੱਕਰ ਲੈਣ ਲਈ ਸਿੱਖਾਂ ਨੂੰ ਜਥੇਬੰਦ ਕਰਨ।

ਭਾਈ ਦਇਆ ਸਿੰਘ ਜੀ ਨੇ ਬਾਕੀ ਸਾਰੇ ਸਿੰਘਾਂ ਨਾਲ ਸਲਾਹ ਕਰਕੇ ਹੁਕਮ ਸੁਣਾ ਦਿੱਤਾ, "ਮਹਾਰਾਜ ! ਪੰਥ ਦੀ ਇਹ ਹੀ ਆਗਿਆ ਹੈ ਕਿ ਆਪ ਪੰਥ ਦੀ ਭਲਾਈ ਬਦਲੇ ਸਹੀ ਸਲਾਮਤ ਗੜ੍ਹੀ ਵਿਚੋਂ ਨਿਕਲ ਜਾਓ। ਤਿੰਨ ਸਿੰਘ ਹੋਰ ਆਪ ਜੀ ਦੇ ਨਾਲ ਜਾਣਗੇ। ਆਪ ਖਿੱਲਰੇ ਹੋਏ ਸਿੱਖਾਂ ਨੂੰ ਇਕੱਠਾ ਕਰਕੇ ਫਿਰ ਜ਼ਾਲਮਾਂ ਦਾ ਟਾਕਰਾ ਕਰੋ। ਵੈਰੀ ਨੂੰ ਇਹ ਭੁਲੇਖਾ ਦੇਣ ਬਦਲੇ ਕਿ ਗੁਰੂ ਜੀ ਅਜੇ ਅੰਦਰ ਹਨ, ਆਪ ਜੀ ਦੀ ਕਲਗੀ ਭਾਈ ਸੰਗਤ ਸਿੰਘ ਜੀ ਦੇ ਸਿਰ ਪਹਿਨਾਈ ਜਾਏਗੀ। ਜਿਹੜੇ ਅੱਠ ਸਿੰਘ (ਸੰਗਤ ਸਿੰਘ ਸਣੇ) ਪਿੱਛੇ ਗੜ੍ਹੀ ਵਿਚ ਰਹਿਣਗੇ, ਉਹ ਏਥੇ ਵੈਰੀ ਦਾ ਟਾਕਰਾ ਕਰਦੇ ਹੋਏ ਸ਼ਹੀਦ ਹੋਣਗੇ। ਹੁਣ ਆਪ ਤਿਆਰੀ ਕਰ ਲਵੋ।"

ਹਜ਼ੂਰ ਨੇ ਸਿਰ ਝੁਕਾਅ ਕੇ ਬੇਨਤੀ ਕੀਤੀ, "ਗੋਬਿੰਦ ਸਿੰਘ ਵਿਚ ਤਾਕਤ ਨਹੀਂ ਹੈ, ਜੋ ਪੰਥ ਦੇ ਹੁਕਮ ਦੀ ਉਲੰਘਣਾ ਕਰੇ। ਮੈਂ ਸਿਰਫ ਇਕ ਦਾਤ ਮੰਗਦਾ ਹਾਂ ਪੰਥ ਪਾਸੋਂ। ਮੈਂ ਚੁੱਪ ਕਰਕੇ ਲੁੱਕ ਕੇ ਵੈਰੀਆਂ ਵਿਚੋਂ ਨਹੀਂ ਨਿਕਲਣਾ ਚਾਹੁੰਦਾ। ਮੇਰੀ ਏਨੀ ਅਰਦਾਸ ਪਰਵਾਨ ਹੋ ਜਾਵੇ।"

ਇਹ ਗੱਲ ਸਾਰਿਆਂ ਸਿੰਘਾਂ ਨੇ ਮੰਨ ਲਈ। ਹੁਣ ਤਿਆਰੀ ਹੋਣ ਲੱਗੀ। ਭਾਈ ਦਇਆ ਸਿੰਘ ਜੀ (ਪਿਆਰਾ), ਭਾਈ ਧਰਮ ਸਿੰਘ ਜੀ (ਪਿਆਰਾ) ਤੇ ਭਾਈ ਮਨੀ ਸਿੰਘ ਜੀ ਗੁਰੂ ਜੀ ਦੇ ਨਾਲ ਤਿਆਰ ਹੋਏ। ਭਾਈ ਸੰਗਤ ਸਿੰਘ ਜੀ ਦੇ ਸਿਰ 'ਤੇ ਕਲਗੀ ਸਜਾਈ ਗਈ। ਮਹਾਰਾਜ ਤਿੰਨਾਂ ਸਿੰਘਾਂ ਸਣੇ ਗੜ੍ਹੀ ਤੋਂ ਬਾਹਰ ਨਿਕਲੇ। ਬੂਹਾ ਫੇਰ ਬੰਦ ਹੋ ਗਿਆ। ਗੁਰੂ ਮਹਾਰਾਜ ਨੇ ਹੱਥ 'ਤੇ ਹੱਥ ਮਾਰ ਕੇ ਜ਼ੋਰ ਦੀ ਕਿਹਾ, "**ਸਿੱਖਾਂ ਦਾ ਗੁਰੂ ਜਾ ਰਿਹਾ ਹੈ। ਕਿਸੇ ਵਿਚ ਹਿੰਮਤ ਹੈ ਤਾਂ ਰੋਕ ਲਵੇ।**" ਮਹਾਰਾਜ ਨੇ ਤਿੰਨ ਵਾਰ ਉੱਚੀ ਆਵਾਜ਼ ਵਿਚ ਇਹੀ ਗੱਲ ਕਹੀ। ਨਾਲ ਦੇ ਸਿੰਘਾਂ ਨੇ ਜ਼ੋਰ ਦੀ ਜੈਕਾਰਾ ਛੱਡਿਆ, ਅੰਦਰਲੇ ਸਿੰਘਾਂ ਨੇ ਨਗਾਰੇ ਖੜਕਾਏ ਤੇ ਬਾਹਰ ਨੂੰ ਤੀਰ ਚਲਾਉਣੇ ਸ਼ੁਰੂ ਕਰ ਦਿੱਤੇ। ਬਾਹਰ ਵੈਰੀਆਂ ਵਿਚ ਹਲਚਲ ਮੱਚ ਗਈ। ਸਾਰੇ ਪਾਸੇ ਦੁਹਾਈ ਮੱਚ ਉਠੀ, "**ਸਿੱਖ ਆ ਪਏ, ਸਿੱਖਾਂ ਦਾ ਗੁਰੂ ਆ ਪਿਆ, ਫੜ ਲਵੋ, ਨਿਕਲ ਨਾ ਜਾਏ, ਬਚ ਜਾਓ, ਕਾਲ ਆਇਆ ਜੇ**", ਆਦਿ।

ਜੋ ਰਾਹ ਵਿਚ ਸਾਹਮਣੇ ਆਇਆ, ਉਸ ਨੂੰ ਅਗਲੇ ਜਹਾਨ ਨੂੰ ਤੋਰਦੇ ਹੋਏ ਗੁਰੂ ਮਹਾਰਾਜ ਦੁਸ਼ਮਣ ਦਲ ਨੂੰ ਚੀਰ ਕੇ ਬਾਹਰ ਨਿਕਲ ਗਏ। ਨਾਲ ਦੇ ਤਿੰਨੇ ਸਿੰਘ ਸਾਥੋਂ ਖੁੰਝ ਗਏ, ਪਰ ਉਹ ਵੀ ਸਹੀ ਸਲਾਮਤ ਵੈਰੀ ਦੇ ਘੇਰੇ ਵਿਚੋਂ ਨਿਕਲ ਗਏ, ਜੋ ਮਾਛੀਵਾੜੇ ਹਜ਼ੂਰ ਨੂੰ ਜਾ ਮਿਲੇ। ਵੈਰੀਆਂ ਵਿਚ ਏਨੀ ਤਰਥੱਲੀ ਮੱਚੀ ਕਿ ਉਹ ਆਪਸ ਵਿਚ ਹੀ ਕੱਟ-ਵੱਢ ਕਰਨ ਲੱਗ ਪਏ।

ਦੁਸ਼ਮਣ ਦਲਾਂ ਵਿਚ ਚਾਨਣ ਹੁੰਦੇ ਹੋਏ ਤਕ ਕੱਟ-ਵੱਢ ਹੁੰਦੀ ਰਹੀ। ਇਸ ਰਾਤ ਦੇ ਦੋ
ਪਹਿਰਾਂ ਵਿਚ ਉਨ੍ਹਾਂ ਦਾ ਏਨਾ ਨੁਕਸਾਨ ਹੋਇਆ, ਜਿੰਨਾ ਪਹਿਲੇ ਸਾਰੇ ਦਿਨ ਵਿਚ ਨਹੀਂ ਸੀ
ਹੋਇਆ। ਉਹ ਸੋਚਣ ਲੱਗੇ ਕਿ ਸਿੰਘਾਂ ਦੀ ਏਹ ਧਾੜ ਕਿਤੋਂ ਬਾਹਰੋਂ ਆ ਕੇ ਪਈ ਹੈ, ਜੋ ਏਨੀ
ਤਬਾਹੀ ਕਰਕੇ ਫਿਰ ਬਾਹਰ ਨੱਸ ਗਈ ਹੈ। ਸਵੇਰ ਹੁੰਦਿਆਂ ਹੀ ਉਨ੍ਹਾਂ ਬੜੇ ਗੁੱਸੇ ਨਾਲ ਗੜ੍ਹੀ
ਉਤੇ ਹੱਲਾ ਬੋਲਿਆ। ਅੰਦਰਲੇ ਅੱਠ ਸਿੰਘ, ਸੈਂਕੜਿਆਂ ਨੂੰ ਮਾਰ ਕੇ ਸ਼ਹੀਦੀ ਪਾ ਗਏ। ਭਾਈ
ਸੰਗਤ ਸਿੰਘ ਦੇ ਸਿਰ 'ਤੇ ਕਲਗੀ ਵੇਖ ਕੇ ਵੈਰੀਆਂ ਨੇ ਓਸੇ ਨੂੰ ਗੁਰੂ ਸਮਝ ਕੇ ਸਿਰ ਵੱਢ ਲਿਆ।
ਇਹ ਸਿਰ ਸੂਬਾ ਸਰਹਿੰਦ ਵਜ਼ੀਰ ਖ਼ਾਂ ਦੇ ਪੇਸ਼ ਕੀਤਾ ਗਿਆ ਤਾਂ ਉਹਨੇ ਪਛਾਣ ਲਿਆ ਕਿ
ਇਹ ਗੁਰੂ ਜੀ ਦਾ ਸਿਰ ਨਹੀਂ। ਇਹ ਜਾਣ ਕੇ ਕਿ ਗੁਰੂ ਮਹਾਰਾਜ ਜਿਉਂਦੇ ਗੜ੍ਹੀ ਵਿਚੋਂ ਨਿਕਲ
ਗਏ ਹਨ, ਵੈਰੀਆਂ ਦੇ ਦਿਲ ਟੁੱਟ ਗਏ ਤੇ ਉਹ ਆਪੋ ਆਪਣੇ ਰਾਹੀਂ ਮੁੜ ਗਏ।
ਚਮਕੌਰ ਯੁੱਧ 22 ਦਸੰਬਰ, ਸੰਨ 1704 ਨੂੰ ਹੋਇਆ। ਬਾਕੀ ਅੱਠੇ ਸਿੰਘ ਅਗਲੇ ਦਿਨ
ਸ਼ਹੀਦ ਹੋਏ। ਇਸ ਯੁੱਧ ਵਿਚ ਤਿੰਨ 'ਪਿਆਰੇ' (ਭਾਈ ਹਿੰਮਤ ਸਿੰਘ ਜੀ, ਭਾਈ ਮੁਹਕਮ ਸਿੰਘ
ਜੀ ਤੇ ਭਾਈ ਸਾਹਿਬ ਸਿੰਘ ਜੀ), ਦੋ ਸਾਹਿਬਜ਼ਾਦੇ (ਸਾਹਿਬ ਅਜੀਤ ਸਿੰਘ ਤੇ ਸਾਹਿਬ ਜੁਝਾਰ
ਸਿੰਘ ਜੀ) ਤੇ ਪੈਂਤੀ ਸਿੰਘ ਹੋਰ ਸ਼ਹੀਦ ਹੋਏ।

## ਸਾਕਾ ਸਰਹਿੰਦ

## (ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ)

ਪਹਾੜੀ ਰਾਜਿਆਂ ਤੇ ਮੁਸਲਮਾਨ ਜਰਨੈਲਾਂ ਦੀਆਂ
20 ਦਸੰਬਰ, ਸੰਨ 1704 ਨੂੰ, ਗੁਰੂ ਗੋਬਿੰਦ ਸਿੰਘ
ਖਾਧੀਆਂ ਕਸਮਾਂ ਸਦਕਾ ਅਤੇ ਕਿਲ੍ਹੇ ਅੰਦਰਲੇ ਹਾਲਾਤ ਨੂੰ ਮੁੱਖ ਰੱਖ ਕੇ, ਵਿਚਲੀ ਰਾਤ
ਜੀ ਨੇ ਅਨੰਦਪੁਰ ਨੂੰ ਛੱਡ ਜਾਣ ਦਾ ਫ਼ੈਸਲਾ ਕੀਤਾ। 20 ਅਤੇ 21 ਦਸੰਬਰ ਤੁਰ ਪਏ।
ਨੂੰ ਪਰਿਵਾਰ ਤੇ ਸਿੱਖਾਂ ਸਣੇ ਕਿਲ੍ਹੇ ਤੋਂ ਬਾਹਰ ਨਿਕਲ ਕੇ ਕੀਰਤਪੁਰ ਵੱਲ ਨੂੰ ਤੇ ਕਸਮਾਂ ਨੂੰ
ਸਰਸਾ ਨਦੀ ਤੋਂ ਹਾਲਾਂ ਉਰ੍ਹੇ ਹੀ ਸਨ ਕਿ ਦੁਸ਼ਮਣਾਂ ਨੇ ਖਾਧੀਆਂ ਸੁਗੰਧਾਂ ਅਜੀਤ ਸਿੰਘ ਜੀ
ਛਿੱਕੇ ਟੰਗ ਕੇ ਸਿੱਖਾਂ ਦੇ ਵਹੀਰ 'ਤੇ ਹਮਲਾ ਕਰ ਦਿੱਤਾ। ਸਾਹਿਬਜ਼ਾਦਾ ਸਾਰੇ ਸਰਸਾ ਨਦੀ
ਦੀ ਅਗਵਾਈ ਹੇਠ ਕੁਝ ਸਿੰਘਾਂ ਨੇ ਦੁਸ਼ਮਣਾਂ ਨੂੰ ਰੋਕੀ ਰੱਖਿਆ ਤੇ ਬਾਕੀ ਦੇ ਲੜ ਕੇ ਸ਼ਹੀਦ
ਪਾਰ ਕਰਨ ਲੱਗੇ। ਨਦੀ ਵਿਚ ਹੜ੍ਹ ਆਇਆ ਹੋਇਆ ਸੀ। ਇਥੇ ਕਈ ਸਿੰਘ ਖੇਰੂੰ-ਖੇਰੂੰ ਹੋ ਗਿਆ।
ਹੋਏ ਅਤੇ ਕਈ ਨਦੀ ਦੀ ਭੇਟ ਹੋ ਗਏ। ਰਾਤ ਦੇ ਹਨ੍ਹੇਰੇ ਵਿਚ ਸਾਰਾ ਵਹੀਰ ਸਮੇਤ ਸਰਸਾ
ਦੋ ਵੱਡੇ ਸਾਹਿਬਜ਼ਾਦੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਕੁਝ ਸਿੰਘਾਂ ਦਾਦੀ ਮਾਤਾ
ਨਦੀ ਦੇ ਪਾਰ ਹੋ ਕੇ ਚਮਕੌਰ ਸਾਹਿਬ ਨੂੰ ਤੁਰ ਪਏ ਅਤੇ ਦੋ ਛੋਟੇ ਸਾਹਿਬਜ਼ਾਦੇ
ਗੁਜਰੀ ਸਮੇਤ ਸਰਸਾ ਨਦੀ ਦੇ ਉਰਲੇ ਕੰਢੇ ਦੇ ਨਾਲ-ਨਾਲ ਦੂਰ ਨਿਕਲ ਗਏ।
ਰਸਤੇ ਵਿਚ ਮਾਤਾ ਗੁਜਰੀ ਜੀ ਨੂੰ ਗੰਗੂ ਨਾਮੀ ਬ੍ਰਾਹਮਣ ਮਿਲਿਆ, ਜੋ ਗੁਰੂ ਗੋਬਿੰਦ ਸਿੰਘ
ਜੀ ਪਾਸ 20-22 ਸਾਲ ਤਕ ਘਰੇਲੂ ਨੌਕਰ ਰਹਿ ਚੁੱਕਾ ਸੀ। ਗੰਗੂ ਦੀ ਨਿਮਰਤਾ ਭਰੀ ਬੇਨਤੀ
'ਤੇ ਮਾਤਾ ਗੁਜਰੀ ਦੋਹਾਂ ਪੋਤਿਆਂ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਸਮੇਤ ਗੰਗੂ
ਦੇ ਪਿੰਡ ਸਹੇੜੀ (ਖੇੜੀ) ਚਲੇ ਗਏ। ਗੰਗੂ ਦੀ ਨੀਯਤ ਖ਼ਰਾਬ ਹੋ ਗਈ। ਉਸਨੇ ਰਾਤ ਨੂੰ ਸੁੱਤੇ
ਪਏ ਮਾਤਾ ਗੁਜਰੀ ਜੀ ਦੇ ਸਰ੍ਹਾਣਿਉਂ ਮੋਹਰਾਂ ਦੀ ਥੈਲੀ ਕੱਢ ਲਈ। ਮਾਤਾ ਜੀ ਦੇ ਪੁੱਛਣ 'ਤੇ
ਰੌਲਾ ਪਾਉਣ ਲੱਗਾ। ਮਾਤਾ ਜੀ ਨੇ ਸ਼ਾਂਤ ਕਰਾਉਣ ਦਾ ਉਪਰਾਲਾ ਕੀਤਾ, ਪਰ ਗੰਗੂ ਤਾਂ



"ਇਕ ਚੋਰ ਦੂਜਾ ਚਤਰ" ਵਾਲਾ ਡਰਾਮਾ ਖੇਡ ਰਿਹਾ ਸੀ।

ਉਸ ਨੇ ਹੋਰ ਇਨਾਮ ਹਾਸਲ ਕਰਨ ਲਈ ਪਿੰਡ ਦੇ ਚੌਧਰੀ ਨੂੰ ਨਾਲ ਲੈ ਕੇ ਮੋਰਿੰਡੇ ਦੇ ਥਾਣੇ ਜਾ ਕੇ ਦੱਸ ਦਿੱਤਾ ਕਿ ਹਕੂਮਤ ਦੇ ਬਾਗ਼ੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਬੱਚੇ ਅਤੇ ਮਾਤਾ ਮੇਰੇ ਕਬਜ਼ੇ ਵਿਚ ਹਨ। ਆਪ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਵੋ ਤੇ ਮੈਨੂੰ ਉਨ੍ਹਾਂ ਨੂੰ ਪਕੜਾਉਣ ਵਿਚ ਹਕੂਮਤ ਦੀ ਸਹਾਇਤਾ ਕਰਨ ਬਦਲੇ ਜੋ ਇਨਾਮ ਰੱਖਿਆ ਗਿਆ ਹੈ, ਉਹ ਦੇਵੋ।

ਥਾਣੇਦਾਰ ਨੇ ਦੋ ਸਿਪਾਹੀਆਂ ਨੂੰ ਨਾਲ ਲੈ ਕੇ ਗੰਗੂ ਦੇ ਘਰ ਗੁਰੂ ਜੀ ਦੀ ਬਿਰਧ ਮਾਤਾ ਅਤੇ ਦੋ ਮਾਸੂਮ ਬੱਚਿਆਂ ਨੂੰ ਗ੍ਰਿਫਤਾਰ ਕਰ ਲਿਆ ਤੇ ਸਰਹਿੰਦ ਦੇ ਸੂਬੇਦਾਰ ਨਵਾਬ ਵਜ਼ੀਰ ਖ਼ਾਂ ਪਾਸ ਪਹੁੰਚਾ ਦਿੱਤਾ।

ਨਵਾਬ ਵਜ਼ੀਰ ਖ਼ਾਂ, ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਫੜਨ ਲਈ ਸੱਤ ਮਹੀਨੇ ਫ਼ੌਜਾਂ ਸਮੇਤ ਅਨੰਦਪੁਰ ਦੇ ਆਲੇ-ਦੁਆਲੇ ਘੁੰਮਦਾ ਰਿਹਾ ਸੀ, ਪਰ ਨਿਰਾਸ਼ ਵਾਪਸ ਆਇਆ ਸੀ, ਗੁਰੂ ਜੀ ਦੇ ਮਾਸੂਮ ਬੱਚਿਆਂ ਅਤੇ ਬਿਰਧ ਮਾਤਾ ਨੂੰ ਕੈਦੀਆਂ ਦੇ ਰੂਪ ਵਿਚ ਦੇਖ ਕੇ ਬਹੁਤ ਪ੍ਰਸੰਨ ਹੋਇਆ।

ਉਸ ਨੇ ਠੰਡੇ ਬੁਰਜ ਵਿਚ ਇਨ੍ਹਾਂ ਨੂੰ ਕੈਦ ਕਰਨ ਦਾ ਹੁਕਮ ਦਿੱਤਾ ਤੇ ਨਾਲ ਹੀ ਅਗਲੀ ਸਵੇਰ ਬੱਚਿਆਂ ਨੂੰ ਕਚਹਿਰੀ ਵਿਚ ਪੇਸ਼ ਕਰਨ ਦਾ ਵੀ ਫ਼ੁਰਮਾਨ ਜਾਰੀ ਕਰ ਦਿੱਤਾ।

ਦਸੰਬਰ ਦੀ ਬਰਫ ਵਰਗੀ ਰਾਤ ਨੂੰ ਠੰਡੇ ਬੁਰਜ ਦੇ ਠੰਡੇ ਫਰਸ਼ 'ਤੇ ਬੈਠੀ ਮਾਤਾ ਗੁਜਰੀ ਆਪਣੇ ਦੋ ਨੰਨ੍ਹੇ-ਨੰਨ੍ਹੇ ਪੋਤਿਆਂ ਨੂੰ ਸਰੀਰ ਨਾਲ ਘੁੱਟ-ਘੁੱਟ ਕੇ ਗਰਮਾਉਂਦੀ ਤੇ ਚੁੰਮ-ਚੁੰਮ ਕੇ ਸਵਾਉਣ ਦਾ ਯਤਨ ਕਰਦੀ ਰਹੀ।

ਅੰਮ੍ਰਿਤ ਵੇਲੇ ਮਾਸੂਮਾਂ ਨੂੰ ਜਗਾਇਆ ਤੇ ਪਿਆਰ ਨਾਲ ਤਿਆਰ ਕੀਤਾ। ਦਾਦੀ ਪੋਤਿਆਂ ਨੂੰ ਕਹਿਣ ਲੱਗੀ, "ਪਤਾ ਜੇ ਤੁਸੀਂ ਉਸ ਗੋਬਿੰਦ ਸਿੰਘ ਸ਼ੇਰ ਦੇ ਬੱਚੇ ਹੋ, ਜਿਸ ਨੇ ਜ਼ਾਲਮਾਂ ਤੋਂ ਕਦੀ ਈਨ ਨਹੀਂ ਮੰਨੀ। ਧਰਮ ਦੀ ਆਨ ਤੇ ਸ਼ਾਨ ਬਦਲੇ ਆਪਣਾ ਸਭ ਕੁਝ ਦਾਅ 'ਤੇ ਲਗਾ ਦਿੱਤਾ ਤੇ ਆਪਣੇ ਪਿਤਾ ਨੂੰ ਵੀ ਸ਼ਹੀਦ ਕਰਵਾਉਣਾ ਮੰਨ ਲਿਆ। ਦੇਖਿਓ, ਕਿਤੇ ਵਜ਼ੀਰ ਖ਼ਾਂ ਦੇ ਦਿੱਤੇ ਲਾਲਚ ਜਾਂ ਡਰਾਵੇ ਕਾਰਨ ਧਰਮ ਵਲੋਂ ਕਮਜ਼ੋਰੀ ਨਾ ਦਿਖਾ ਬਹਿਣਾ। ਆਪਣੇ ਪਿਤਾ ਦੀ ਸ਼ਾਨ ਨੂੰ ਜਾਨਾਂ ਵਾਰ ਕੇ ਵੀ ਕਾਇਮ ਰੱਖਣਾ।" ਸਾਹਿਬਜ਼ਾਦਿਆਂ ਨੇ ਕਿਹਾ, "
"

ਦਾਦੀ ਪੋਤਿਆਂ ਨੂੰ ਇਹ ਕੁਝ ਸਮਝਾ ਹੀ ਰਹੀ ਸੀ ਕਿ ਵਜ਼ੀਰ ਖ਼ਾਂ ਦੇ ਸਿਪਾਹੀ ਦੋਹਾਂ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਲਿਜਾਣ ਲਈ ਆ ਪਹੁੰਚੇ। ਜਾਂਦਿਆਂ ਨੂੰ ਦਾਦੀ ਨੇ ਫੇਰ ਚੁੰਮਿਆ ਤੇ ਪਿੱਠਾਂ 'ਤੇ ਹੱਥ ਫੇਰਦੀ ਨੇ ਪਿਆਰੇ ਤੇ ਹੋਣਹਾਰ ਪੋਤਿਆਂ ਨੂੰ ਸਿਪਾਹੀਆਂ ਨਾਲ ਤੋਰ ਦਿੱਤਾ।

ਕਚਹਿਰੀ ਵਿਚ ਨਵਾਬ ਵਜ਼ੀਰ ਖ਼ਾਂ ਦੇ ਨਾਲ ਹੋਰ ਵੀ ਵੱਡੇ-ਵੱਡੇ ਦਰਬਾਰੀ ਬੈਠੇ ਸਨ। ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਨੇ ਦਰਬਾਰ ਵਿਚ ਵੜਦਿਆਂ ਹੀ ਗੱਜ ਕੇ ਕਿਹਾ,
" " ਬੱਚਿਆਂ ਦੀ ਦਲੇਰੀ ਵੇਖ ਕੇ ਨਵਾਬ ਤੇ ਦਰਬਾਰੀ ਦੰਗ ਰਹਿ ਗਏ। ਇਕ ਦਰਬਾਰੀ ਸੁੱਚਾ ਨੰਦ ਨੇ ਕਿਹਾ, 'ਓਇ ਬੱਚਿਉ! ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰੋ।' ਸਾਹਿਬਜ਼ਾਦਿਆਂ ਕਿਹਾ, "
"

ਨਵਾਬ ਵਜ਼ੀਰ ਖ਼ਾਂ ਕਹਿਣ ਲੱਗਾ, "ਓਇ ਤੁਹਾਡਾ ਪਿਤਾ ਤੇ ਤੁਹਾਡੇ ਦੋਵੇਂ ਵੱਡੇ ਵੀਰ

ਮਾਰ ਦਿੱਤੇ ਗਏ ਹਨ। ਤੁਹਾਡੀ ਤਾਂ ਕਿਸਮਤ ਚੰਗੀ ਹੈ ਜੋ ਮੇਰੇ ਦਰਬਾਰ ਵਿਚ ਜਿਉਂਦੇ ਪੁੱਜ
ਗਏ ਹੋ। ਇਸਲਾਮ ਧਰਮ ਕਬੂਲ ਕਰ ਲਵੋ। ਤੁਹਾਨੂੰ ਰਹਿਣ ਨੂੰ ਮਹਿਲ ਮਾੜੀਆਂ, ਖਾਣ ਨੂੰ
ਤਰ੍ਹਾਂ-ਤਰ੍ਹਾਂ ਦੇ ਪੁਲਾਵ ਤੇ ਪਹਿਨਣ ਨੂੰ ਰੇਸ਼ਮੀ ਕੱਪੜੇ ਮਿਲਣਗੇ। ਸੇਵਾ ਵਿਚ ਹਰ ਵੇਲੇ ਨੌਕਰ
ਚਾਕਰ ਰਹਿਣਗੇ। ਵੱਡੇ ਹੋ ਜਾਵੋਗੇ ਤਾਂ ਵੱਡੇ-ਵੱਡੇ ਮੁਸਲਮਾਨ ਜਰਨੈਲਾਂ ਦੀਆਂ ਸੁੰਦਰ ਬੇਟੀਆਂ
ਨਾਲ ਤੁਹਾਡੀਆਂ ਸ਼ਾਦੀਆਂ ਹੋਣਗੀਆਂ। ਕੀ ਲੈਣਾ ਹੈ ਤੁਸੀਂ ਸਿੱਖੀ ਤੋਂ ? ਸਿੱਖ ਧਰਮ ਅਸੀਂ
ਮੂਲੋਂ ਹੀ ਖ਼ਤਮ ਕਰ ਦੇਣਾ ਹੈ। ਸਿੱਖ ਨਾਮ ਦੀ ਕੋਈ ਚੀਜ਼ ਅਸਾਂ ਰਹਿਣ ਨਹੀਂ ਦੇਣੀ। ਜੇ
ਮੁਸਲਮਾਨ ਬਣਨਾ ਪ੍ਰਵਾਨ ਨਹੀਂ ਕਰੋਗੇ ਤਾਂ ਕਸ਼ਟ ਦੇ-ਦੇ ਕੇ ਮਾਰ ਦਿੱਤੇ ਜਾਵੋਗੇ। ਤੁਹਾਡੇ
ਸਰੀਰ ਦੇ ਟੁਕੜੇ ਕਰ ਦਿੱਤੇ ਜਾਣਗੇ ਤਾਂ ਜੋ ਅੱਗੋਂ ਕੋਈ ਸਿੱਖ ਬਣਨ ਦੀ ਹਿੰਮਤ ਨਾ ਕਰ ਸਕੇ।"
ਜਿਉਂ-ਜਿਉਂ ਸੂਬਾ ਬੋਲਦਾ ਗਿਆ, ਬੱਚੇ ਪਹਿਲੋਂ ਉਸ ਦੀ ਮੂਰਖਤਾ 'ਤੇ ਮੁਸਕਰਾਉਂਦੇ
ਰਹੇ ਤੇ ਮਗਰੋਂ ਉਸ ਦੇ ਦਿੱਤੇ ਡਰਾਵਿਆਂ ਕਾਰਨ ਉਨ੍ਹਾਂ ਦੇ ਚਿਹਰੇ ਗੁੱਸੇ ਨਾਲ ਲਾਲ ਹੋ ਗਏ।
ਦੋਹਾਂ ਇਕ ਦੂਜੇ ਵੱਲ ਵੇਖਿਆ ਤੇ ਮਗਰੋਂ ਗੱਜ ਕੇ ਉੱਤਰ ਦਿੱਤਾ, "ਓਇ ਸੂਬਿਆ ! ਅਸਾਂ
ਨੂੰ ਸਿੱਖੀ ਜਾਨਾਂ ਤੋਂ ਵੱਧ ਪਿਆਰੀ ਏ, ਦੁਨੀਆਂ ਦਾ ਕੋਈ ਵੀ ਲਾਲਚ ਤੇ ਛਲਾਵਾ ਸਾਨੂੰ ਸਿੱਖੀ
ਸਿਦਕ ਤੋਂ ਡੁਲਾ ਨਹੀਂ ਸਕਦਾ। ਅਸੀਂ ਪਿਤਾ ਗੁਰੂ ਗੋਬਿੰਦ ਸਿੰਘ ਦੇ ਸ਼ੇਰ ਬੱਚੇ ਹਾਂ ਤੇ ਸ਼ੇਰਾਂ
ਵਾਂਗ ਕਿਸੇ ਤੋਂ ਡਰਦੇ ਨਹੀਂ। ਅਸੀਂ ਇਸਲਾਮ ਕਦੀ ਵੀ ਕਬੂਲ ਨਹੀਂ ਕਰਾਂਗੇ। ਤੂੰ ਜੋ ਕਰਨਾ
ਚਾਹੇਂ, ਕਰ ਲੈ। ਸਾਡੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਸ਼ਹੀਦ ਹੋਣਾ ਪ੍ਰਵਾਨ ਕਰ
ਲਿਆ, ਪਰ ਧਰਮ ਨਹੀਂ ਹਾਰਿਆ। ਅਸੀਂ ਉਸ ਦਾਦੇ ਦੇ ਪੋਤੇ ਹਾਂ। ਅਸੀਂ ਉਨ੍ਹਾਂ ਦੀ ਸ਼ਾਨ ਨੂੰ
ਜੀਉਂਦੇ ਜੀਅ ਨੀਵਾਂ ਹੁੰਦਾ ਨਹੀਂ ਵੇਖ ਸਕਦੇ।"
8 ਸਾਲਾਂ ਦੇ ਜ਼ੋਰਾਵਰ ਸਿੰਘ ਤੇ 6 ਸਾਲਾਂ ਦੇ ਫ਼ਤਹਿ ਸਿੰਘ ਦੇ ਮੂੰਹੋਂ ਇਹ ਬਹਾਦਰਾਂ ਵਾਲੇ
ਬਚਨ ਸੁਣ ਕੇ ਸਾਰੇ ਦਰਬਾਰ ਵਿਚ ਚੁੱਪ ਵਰਤ ਗਈ। ਨਵਾਬ ਵਜ਼ੀਰ ਖ਼ਾਂ ਵੀ ਬੱਚਿਆਂ ਦੀ
ਦਲੇਰੀ ਤੋਂ ਪ੍ਰਭਾਵਿਤ ਹੋਏ ਬਗ਼ੈਰ ਨਾ ਰਹਿ ਸਕਿਆ।
ਚੁੱਪ ਨੂੰ ਤੋੜ ਕੇ ਨਵਾਬ ਨੂੰ ਬੱਚਿਆਂ ਵਿਰੁੱਧ ਹੋਰ ਭੜਕਾਉਣ ਖ਼ਾਤਰ ਸੁੱਚਾ ਨੰਦ ਬੋਲਿਆ,
"ਇੰਨੀ ਛੋਟੀ ਉਮਰ ਵਿਚ ਇਹ ਰਾਜ ਦਰਬਾਰ ਵਿਚ ਐਨੀ ਅੱਗ ਉਗਲ ਸਕਦੇ ਹਨ, ਤਾਂ
ਵੱਡੇ ਹੋ ਕੇ ਤਾਂ ਹਕੂਮਤ ਲਈ ਭਾਂਬੜ ਬਾਲ ਦੇਣਗੇ। ਆਪਣੇ ਪਿਤਾ ਵਾਂਗੂ ਹਕੂਮਤ ਦਾ ਨੱਕ
ਵਿਚ ਦਮ ਕਰ ਦੇਣਗੇ। ਇਹਨਾਂ ਦਾ ਤਾਂ ਹੁਣੇ ਹੀ ਮੱਕੂ ਠੱਪ ਦੇਣਾ ਚਾਹੀਦਾ ਹੈ।"
ਨਵਾਬ ਉਤੇ ਸੁੱਚਾ ਨੰਦ ਵਲੋਂ ਬੱਚਿਆਂ ਵਾਸਤੇ ਦਿੱਤੀ ਸਲਾਹ ਦਾ ਅਸਰ ਤਾਂ ਹੋਇਆ,
ਪਰ ਉਹ ਬੱਚਿਆਂ ਨੂੰ ਮਾਰਨ ਦੀ ਥਾਂ ਇਸਲਾਮ 'ਚ ਲਿਆਉਣ ਦਾ ਜ਼ਿਆਦਾ ਹਾਮੀ ਸੀ। ਉਹ
ਚਾਹੁੰਦਾ ਸੀ ਕਿ ਇਤਿਹਾਸ ਦੇ ਪੰਨਿਆਂ 'ਤੇ ਲਿਖਿਆ ਜਾਵੇ ਕਿ ਗੁਰੂ ਗੋਬਿੰਦ ਸਿੰਘ ਦੇ ਬੱਚਿਆਂ
ਨੇ ਸਿੱਖੀ ਤੋਂ ਇਸਲਾਮ ਨੂੰ ਚੰਗਾ ਜਾਣਿਆ ਤੇ ਮੁਸਲਮਾਨ ਬਣ ਗਏ। ਆਪਣੀ ਇਸ ਨਾਪਾਕ
ਖ਼ਾਹਿਸ਼ ਦੀ ਪੂਰਤੀ ਲਈ ਉਸ ਨੇ ਗੁੱਸੇ 'ਤੇ ਕਾਬੂ ਪਾ ਲਿਆ ਤੇ ਕਹਿਣ ਲੱਗਾ, "ਬੱਚਿਉ ! ਜਾਉ
ਆਪਣੀ ਦਾਦੀ ਕੋਲ ਤੇ ਕੱਲ੍ਹ ਆ ਕੇ ਮੇਰੀਆਂ ਕਹੀਆਂ ਗੱਲਾਂ ਦਾ ਸੋਚ ਸਮਝ ਕੇ ਸਹੀ-ਸਹੀ
ਉੱਤਰ ਦੇਣਾ, ਦਾਦੀ ਨਾਲ ਵੀ ਸਲਾਹ ਕਰ ਲੈਣਾ। ਹੋ ਸਕਦਾ ਹੈ ਤੁਹਾਨੂੰ ਪਿਆਰ ਕਰਨ ਵਾਲੀ
ਦਾਦੀ ਤੁਹਾਡੀ ਜਾਨ ਦੀ ਰਾਖੀ ਲਈ ਤੁਹਾਡਾ ਇਸਲਾਮ ਵਿਚ ਸ਼ਾਮਲ ਹੋਣਾ ਮੰਨ ਲਵੇ।"
ਬੱਚੇ ਕੁਝ ਕਹਿਣਾ ਚਾਹੁੰਦੇ ਸਨ, ਪਰ ਵਜ਼ੀਰ ਖ਼ਾਂ ਛੇਤੀ-ਛੇਤੀ ਉਠ ਕੇ ਉਹਲੇ ਹੋ ਗਿਆ
ਤੇ ਸਿਪਾਹੀ ਉਨ੍ਹਾਂ ਨੂੰ ਦਾਦੀ ਵਲ ਲੈ ਤੁਰੇ।
ਬੱਚਿਆਂ ਨੂੰ ਸਹੀ ਸਲਾਮਤ ਸਿੱਖੀ ਸਰੂਪ ਵਿਚ ਉਵੇਂ ਦਾ ਉਵੇਂ ਤੇ ਚਿਹਰਿਆਂ 'ਤੇ ਲਾਲੀਆਂ



ਭਖਦੀਆਂ ਵੇਖ ਕੇ ਦਾਦੀ ਨੇ ਸੁਖ ਦਾ ਸਾਹ ਲਿਆ। ਅਕਾਲ-ਪੁਰਖ ਦਾ ਦਿਲੋਂ ਧੰਨਵਾਦ ਕੀਤਾ ਤੇ ਚੰਬੜ ਗਈ ਬੱਚਿਆਂ ਨੂੰ। ਕਿੰਨਾ ਚਿਰ ਬੱਚੇ ਦਾਦੀ ਦੇ ਕਲਾਵੇ ਵਿਚ ਜਕੜੇ ਰਹੇ ਤੇ ਪਿਆਰ ਦੇ ਨਿੱਘ ਦਾ ਅਨੰਦ ਮਾਣਦੇ ਰਹੇ। ਦਾਦੀ ਨੇ ਅੱਖਾਂ ਖੋਲ੍ਹੀਆਂ, ਗਲਵਕੜੀ ਢਿੱਲੀ ਕੀਤੀ ਤਾਂ ਸਿਪਾਹੀ ਜਾ ਚੁੱਕੇ ਸਨ।

ਹੁਣ ਮਾਤਾ ਗੁਜਰੀ ਪੋਤਿਆਂ ਨੂੰ ਲੱਗੀ ਹੌਲੀ-ਹੌਲੀ ਕਚਹਿਰੀ ਵਿਚ ਹੋਈ ਗੱਲਬਾਤ ਬਾਰੇ ਪੁੱਛਣ ਤੇ ਬੱਚੇ ਦਸਦੇ ਰਹੇ ਹੂ-ਬ-ਹੂ ਕਚਹਿਰੀ ਵਿਚ ਹੋਏ ਸੂਬੇ ਨਾਲ ਪ੍ਰਸ਼ਨ-ਉੱਤਰ। ਉਹਨਾਂ ਸੁੱਚਾ ਨੰਦ ਵਲੋਂ ਬਲਦੀ ਅੱਗ 'ਤੇ ਤੇਲ ਪਾਉਣ ਬਾਰੇ ਵੀ ਦਾਦੀ ਨੂੰ ਦੱਸਿਆ।

ਦਾਦੀ ਨੇ ਕਿਹਾ, "ਸ਼ਾਬਾਸ਼ ਬੱਚਿਓ ! ਅੱਜ ਤੁਸੀਂ ਆਪਣੇ ਪਿਤਾ ਅਤੇ ਦਾਦਾ ਜੀ ਦੀ ਸ਼ਾਨ ਨੂੰ ਕਾਇਮ ਰੱਖਿਆ ਹੈ, ਕੱਲ੍ਹ ਫੇਰ ਤੁਹਾਨੂੰ ਕਚਹਿਰੀ ਵਿਚ ਅੱਜ ਤੋਂ ਵੀ ਵਧੇਰੇ ਲਾਲਚ ਤੇ ਡਰਾਵੇ ਦਿੱਤੇ ਜਾਣਗੇ। ਵੇਖਣਾ ਅੱਜ ਦੀ ਤਰ੍ਹਾਂ ਧਰਮ ਨੂੰ ਜਾਨ ਤੋਂ ਵੱਧ ਪਿਆਰਾ ਸਮਝਣਾ ਤੇ ਇਵੇਂ ਹੀ ਦ੍ਰਿੜ੍ਹ ਰਹਿਣਾ। ਜੇ ਕਸ਼ਟ ਦੇਣ ਤਾਂ ਅਕਾਲ ਪੁਰਖ ਦਾ ਧਿਆਨ ਧਰ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸ਼ਹੀਦੀ ਸਾਕਿਆਂ ਨੂੰ ਅੱਖਾਂ ਸਾਹਮਣੇ ਲਿਆਉਣ ਦਾ ਯਤਨ ਕਰਨਾ। ਭਾਈ ਮਤੀ ਦਾਸ ਤੇ ਭਾਈ ਦਿਆਲਾ ਜੀ ਨੇ ਵੀ ਗੁਰੂ ਚਰਨਾਂ ਦਾ ਧਿਆਨ ਧਰਦੇ ਹੋਏ ਹੱਸ-ਹੱਸ ਤਨ ਚਿਰਵਾ ਲਿਆ ਤੇ ਉਬਲਦੇ ਪਾਣੀ ਵਿਚ ਕਸ਼ਟ ਸਹਾਰਦਿਆਂ ਸ਼ਹੀਦੀ ਦੇ ਦਿੱਤੀ ਸੀ। ਤੁਹਾਡੇ ਪਿੱਛੋਂ ਮੈਂ ਵੀ ਤੁਹਾਡੇ ਸਿੱਖੀ ਸਿਦਕ ਦੀ ਕਾਇਮੀ ਲਈ ਗੁਰ-ਚਰਨਾਂ ਵਿਚ ਤੇ ਅਕਾਲ ਪੁਰਖ ਅੱਗੇ ਸਿਮਰਨ ਵਿਚ ਜੁੜ ਕੇ ਅਰਦਾਸ ਕਰਦੀ ਰਹਿੰਦੀ ਹਾਂ।" ਇਹ ਕਹਿੰਦੀ-ਕਹਿੰਦੀ ਦਾਦੀ ਮਾਂ ਬੱਚਿਆਂ ਨੂੰ ਗਲਵਕੜੀ ਵਿਚ ਲੈ ਕੇ ਸੌਂ ਗਈ।

ਅਗਲੇ ਦਿਨ ਵੀ ਕਚਹਿਰੀ ਵਿਚ ਪਹਿਲਾਂ ਵਾਂਗ ਹੀ ਸਭ ਕੁਝ ਹੋਇਆ। ਹੋਰ ਵੀ ਵਧੇਰੇ ਲਾਲਚ ਦਿੱਤੇ ਗਏ, ਹੋਰ ਵੀ ਡਰਾਇਆ ਧਮਕਾਇਆ ਗਿਆ ਪਰ ਬੱਚੇ ਧਰਮ ਤੋਂ ਡੋਲੇ ਨਾ। ਵਾਪਸ ਆ ਕੇ ਬੱਚਿਆਂ ਨੇ ਫੇਰ ਦਾਦੀ ਨੂੰ ਸਭ ਕੁਝ ਦੱਸਿਆ।

ਤੀਜੇ ਦਿਨ ਕਚਹਿਰੀ ਵੱਲ ਭੇਜਣ ਲੱਗਿਆਂ ਦਾਦੀ ਮਾਂ ਦੀਆਂ ਅੱਖਾਂ ਅੱਗੇ ਹੋਣ ਵਾਲੇ ਸਾਕੇ ਦੀ ਤਸਵੀਰ ਬਣਦੀ ਜਾ ਰਹੀ ਸੀ। ਦਾਦੀ ਮਾਂ ਨੂੰ ਨਿਸਚਾ ਸੀ ਕਿ ਅੱਜ ਦਾ ਵਿਛੋੜਾ ਬੱਚਿਆਂ ਤੋਂ ਸਦਾ ਲਈ ਵਿਛੋੜਾ ਬਣ ਜਾਣਾ ਹੈ, ਪਰ ਤਸੱਲੀ ਸੀ ਮਾਤਾ ਗੁਜਰੀ ਜੀ ਨੂੰ ਕਿ ਮੇਰੇ ਮਾਸੂਮ ਪੋਤੇ ਅੱਜ ਜਾਨਾਂ ਵਾਰ ਕੇ ਵੀ ਆਪਣੇ ਧਰਮ ਦੀ ਰਾਖੀ ਕਰਨਗੇ।

ਮਾਸੂਮ ਬੱਚਿਆਂ ਨੂੰ ਰੱਜ ਕੇ ਗਲਵਕੜੀ ਵਿਚ ਘੁੱਟਿਆ, ਮੱਥੇ ਚੁੰਮੇ, ਪਿੱਠਾਂ ਥਪਥਪਾਈਆਂ ਤੇ ਤੋਰ ਦਿੱਤੇ ਬਾਵਰਦੀ ਸਿਪਾਹੀਆਂ ਨਾਲ, ਹੋਣੀ ਨਾਲ ਸਿੱਝਣ ਲਈ। ਦਾਦੀ ਮਾਂ ਟਿਕਟਿਕੀ ਬੰਨ੍ਹ ਕੇ ਉਦੋਂ ਤਕ ਸੁੰਦਰ ਬੱਚਿਆਂ ਵੱਲ ਵੇਖਦੀ ਰਹੀ, ਜਦ ਤਕ ਬੱਚੇ ਅੱਖੋਂ ਉਹਲੇ ਨਾ ਹੋ ਗਏ।

ਮਾਤਾ ਗੁਜਰੀ ਪੋਤਿਆਂ ਨੂੰ ਸਿਪਾਹੀਆਂ ਨਾਲ ਤੋਰ ਕੇ ਵਾਪਸ ਠੰਡੇ ਬੁਰਜ ਵਿਚ ਗੁਰੂ ਚਰਨਾਂ ਦਾ ਧਿਆਨ ਧਰ ਕੇ ਲੱਗੀ ਵਾਹਿਗੁਰੂ ਦੇ ਦਰ 'ਤੇ ਜੋਦੜੀਆਂ ਕਰਨ, "ਹੇ ਅਕਾਲ ਪੁਰਖ! ਬੱਚਿਆਂ ਦੇ ਸਿੱਖੀ ਸਿਦਕ ਨੂੰ ਕਾਇਮ ਰੱਖਣ ਵਿਚ ਸਹਾਈ ਹੋਵੀਂ। ਦਾਤਾ! ਹੌਸਲਾ ਤੇ ਸ਼ਕਤੀ ਦੇਵੀਂ ਇਹਨਾਂ ਮਾਸੂਮ ਗੁਰੂ ਪੁੱਤਰਾਂ ਨੂੰ ਤਾਂ ਜੋ ਇਹ ਕਸ਼ਟਾਂ ਦਾ ਸਾਹਮਣਾ ਦਲੇਰੀ ਨਾਲ ਕਰ ਸਕਣ।

ਉਧਰ ਕਚਹਿਰੀ ਵਿਚ ਲਾਲਚ-ਡਰ ਡਰਾਵੇ ਦੇਣ ਮਗਰੋਂ ਜਦੋਂ ਵਜ਼ੀਰ ਖ਼ਾਂ ਨੇ ਵੇਖਿਆ ਕਿ ਬੱਚੇ ਆਪਣੇ ਨਿਸਚੇ 'ਤੇ ਅਟੱਲ ਹਨ, ਤਾਂ ਉਸ ਨੇ ਪੁੱਛਿਆ, "ਭਲਾ ਬੱਚਿਓ, ਜੇ ਮੈਂ ਤੁਹਾਨੂੰ ਛੱਡ ਦੇਵਾਂ, ਆਜ਼ਾਦ ਕਰ ਦੇਵਾਂ ਆਪਣੀ ਕੈਦ ਤੋਂ ਤਾਂ ਫਿਰ ਤੁਸੀਂ ਕੀ ਕਰੋਗੇ ਤੇ ਕਿਥੇ ਜਾਵੋਗੇ ?"

ਬੱਚਿਆਂ ਦਾ ਉੱਤਰ ਸੀ-"ਅਸੀਂ ਵੱਡੇ ਹੋ ਕੇ ਸਿੱਖਾਂ ਨੂੰ ਇਕੱਠਿਆਂ ਕਰਕੇ ਆਪਣੇ ਪਿਤਾ ਜੀ ਵਾਂਗ ਜ਼ੁਲਮ ਵਿਰੁੱਧ ਜ਼ਾਲਮ ਰਾਜ ਦੇ ਖ਼ਾਤਮੇ ਲਈ ਲੜਾਂਗੇ ਤੇ ਤਦ ਤਕ ਲੜਦੇ ਰਹਾਂਗੇ ਜਦ ਤਕ ਜ਼ਾਲਮਾਂ ਦਾ ਖ਼ਾਤਮਾ ਨਹੀਂ ਕਰ ਲੈਂਦੇ ਜਾਂ ਖੁਦ ਸ਼ਹੀਦ ਨਹੀਂ ਹੋ ਜਾਂਦੇ। ਅਸੀਂ ਆਪਣੇ ਧਰਮ ਦਾ ਲੜ ਕਦੇ ਵੀ ਨਹੀਂ ਛੱਡਣਾ। ਤੁਸੀਂ ਜੋ ਵੀ ਜ਼ੁਲਮ ਕਰਨਾ ਚਾਹੋ, ਕਰੋ; ਸਾਨੂੰ ਧਰਮ ਤੋਂ ਤੁਸੀਂ ਡੁਲਾ ਨਹੀਂ ਸਕਦੇ।"

ਜਿਉਂ-ਜਿਉਂ ਸੂਬਾ ਬੋਲਦਾ ਗਿਆ, ਬੱਚੇ ਉਸ ਦੀ ਮੂਰਖਤਾ 'ਤੇ ਮੁਸਕਰਾਉਂਦੇ ਰਹੇ ਤੇ ਫਿਰ ਜਵਾਬ ਦਿੱਤਾ, "ਸੂਬਿਆ! ਸਾਨੂੰ ਸਿੱਖੀ ਜਾਨਾਂ ਤੋਂ ਵੱਧ ਪਿਆਰੀ ਹੈ। ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ੇਰ ਬੱਚੇ ਹਾਂ, ਤੇ ਸ਼ੇਰ ਕਦੇ ਕਿਸੇ ਤੋਂ ਡਰਦੇ ਨਹੀਂ ਤੇ ਨਾ ਹੀ ਭੇਡਾਂ ਵਿਚ ਰਲ ਸਕਦੇ ਹਨ।" ਫੇਰ ਸਾਹਿਬਜ਼ਾਦਿਆਂ ਨੇ ਕੜਕ ਕੇ ਕਿਹਾ, "ਸੂਬੇ! ਪਰਬਤ ਦਾਬਿਆਂ ਨਾਲ ਨਹੀਂ ਹੱਲ ਜਾਂਦੇ। ਪੁੱਤਰ ਹੋਣ ਜਿਹੜੇ ਸ਼ੇਰ ਬੱਬਰਾਂ ਦੇ, ਕਦੇ ਭੇਡਾਂ ਦੇ ਵਿਚ ਨਹੀਂ ਰਲ ਜਾਂਦੇ। ਅਸੀਂ ਉਸ ਦਾਦੇ ਦੇ ਪੋਤੇ ਹਾਂ, ਜਿਸ ਨੇ ਸ਼ਹੀਦ ਹੋਣਾ ਪ੍ਰਵਾਨ ਕਰ ਲਿਆ, ਪਰ ਧਰਮ ਨਹੀਂ ਹਾਰਿਆ। ਅਸੀਂ ਗੁਰੂ ਪਿਤਾ ਤੇ ਦਾਦੇ ਦੀ ਸ਼ਾਨ ਨੂੰ ਨੀਵਾਂ ਹੁੰਦਾ ਨਹੀਂ ਵੇਖ ਸਕਦੇ, ਤੂੰ ਜੋ ਕਰਨਾ ਹੈ, ਕਰ ਲੈ। ਅਸੀਂ ਇਸਲਾਮ ਕਬੂਲ ਨਹੀਂ ਕਰਾਂਗੇ। ਅਸੀਂ ਰਾਜ ਭਾਗ ਨੂੰ ਧਰਮ ਦੇ ਸਾਹਮਣੇ ਤੁੱਛ ਸਮਝਦੇ ਹਾਂ। ਅਸੀਂ ਤਾਂ :

ਜੁੱਤੀ ਦੀ ਇਕ ਠੋਹਕਰ ਲਾ ਕੇ, ਤਾਜ ਤਖ਼ਤ ਠੁਕਰਾ ਸਕਦੇ ਹਾਂ।
ਕੰਧਾਂ ਵਿਚ ਚਿਣਵਾ ਕੇ ਆਪਾ, ਰੋਮ ਰੋਮ ਮੁਸਕਰਾ ਸਕਦੇ ਹਾਂ।

ਸੂਬਿਆ! ਤੂੰ ਸਾਡੇ ਵੰਸ਼ ਦੀ ਰੀਤ ਨਹੀਂ ਸੁਣੀ ਤਾਂ ਸੁਣ ਲੈ :

ਹਮਰੇ ਬੰਸ ਰੀਤਿ ਇਮ ਆਈ। ਸੀਸ ਦੇਤਿ ਪਰ ਧਰਮ ਨ ਜਾਈ॥

ਨਵਾਬ ਨੇ ਕਾਜ਼ੀ ਵਲ ਵੇਖਿਆ। ਕਾਜ਼ੀ ਨੇ ਕਿਹਾ ਕਿ ਇਹਨਾਂ ਬੱਚਿਆਂ ਨੂੰ ਜਿਊਂਦੇ ਦੀਵਾਰ ਵਿਚ ਚਿਣ ਕੇ ਕਤਲ ਕਰ ਦਿੱਤਾ ਜਾਵੇ। ਮੈਂ ਇਸਲਾਮੀ ਸ਼ਰ੍ਹਾ ਅਨੁਸਾਰ ਇਹੀ ਸਜ਼ਾ ਇਨ੍ਹਾਂ ਲਈ ਨਿਸਚਿਤ ਕਰਦਾ ਹਾਂ।

ਕਚਹਿਰੀ ਵਿਚ ਬੈਠੇ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਨੇ ਆਖਿਆ, "ਨਵਾਬ ਸਾਹਿਬ! ਇਨ੍ਹਾਂ ਬੱਚਿਆਂ ਕੋਈ ਕਸੂਰ ਨਹੀਂ ਕੀਤਾ। ਇਨ੍ਹਾਂ ਦੇ ਪਿਤਾ ਦੇ ਕਸੂਰ ਦੀ ਸਜ਼ਾ ਇਨ੍ਹਾਂ ਨੂੰ ਨਹੀਂ ਮਿਲਣੀ ਚਾਹੀਦੀ। ਇਸਲਾਮ ਦੀ ਸ਼ਰ੍ਹਾ ਅਨੁਸਾਰ ਸਜ਼ਾ ਕਸੂਰਵਾਰ ਨੂੰ ਮਿਲਣੀ ਚਾਹੀਦੀ ਹੈ, ਦੂਜਿਆਂ ਨੂੰ ਨਹੀਂ।

ਕਾਜ਼ੀ ਬੋਲਿਆ, "ਸ਼ੇਰ ਮੁਹੰਮਦ! ਇਸਲਾਮ ਦੀ ਸ਼ਰ੍ਹਾ ਨੂੰ ਮੈਂ ਤੈਥੋਂ ਵੱਧ ਜਾਣਦਾ ਹਾਂ। ਮੈਂ ਸ਼ਰ੍ਹਾ ਅਨੁਸਾਰ ਹੀ ਸਜ਼ਾ ਸੁਣਾਈ ਹੈ।"

ਸੁੱਚਾ ਨੰਦ ਬੋਲਿਆ, "ਨਵਾਬ ਸਾਹਿਬ! ਸੱਪ ਦੇ ਬੱਚਿਆਂ ਨੂੰ ਛੋਟੇ ਹੁੰਦਿਆਂ ਹੀ ਫੇਹ ਦੇਣਾ ਚਾਹੀਦਾ ਹੈ, ਨਹੀਂ ਤਾਂ ਵੱਡੇ ਹੋ ਕੇ ਦੁੱਖ ਦੇਂਦੇ ਹਨ।"

ਹੁਣ ਨਵਾਬ ਵਜ਼ੀਰ ਖ਼ਾਂ ਨੇ ਹੁਕਮ ਦਿੱਤਾ, "ਇਨ੍ਹਾਂ ਬੱਚਿਆਂ ਨੂੰ ਦੀਵਾਰ ਵਿਚ ਚਿਣ ਦਿੱਤਾ ਜਾਵੇ ਤੇ ਮਗਰੋਂ ਸੀਸ ਤਲਵਾਰ ਨਾਲ ਧੜ ਤੋਂ ਅਲੱਗ ਕਰ ਦਿੱਤੇ ਜਾਣ।"

ਜਦੋਂ ਹੋਰ ਕੋਈ ਵੀ ਮਾਸੂਮ ਬੱਚਿਆਂ ਨੂੰ ਦਿੱਤੀ ਗਈ ਸਜ਼ਾ ਦੀ ਪੂਰਤੀ ਲਈ ਤਿਆਰ ਨਾ ਹੋਇਆ ਤਾਂ ਦੋ ਗਿਲਜਈ ਪਠਾਣਾਂ (ਜੋ ਦਿਲ ਦੀ ਕਰੜਾਈ ਲਈ ਮਸ਼ਹੂਰ ਸਨ) ਨੇ ਇਸ ਹੁਕਮ ਦੀ ਤਾਮੀਲ ਕਰਨਾ ਮੰਨ ਲਿਆ।

ਇਨ੍ਹਾਂ ਪਠਾਣਾਂ ਨੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਨੂੰ ਖੜ੍ਹਾ ਕਰਕੇ ਆਲੇ ਦੁਆਲੇ ਦੀਵਾਰ ਚਿਣਨੀ ਸ਼ੁਰੂ ਕਰ ਦਿੱਤੀ। ਬੱਚਿਆਂ ਨੇ ਆਪਣਾ ਧਿਆਨ ਗੁਰ-ਚਰਨਾਂ ਵਿਚ



ਜੋੜਿਆ ਤੇ ਬਾਣੀ ਪੜ੍ਹਦੇ-ਪੜ੍ਹਦੇ ਅਕਾਲ ਪੁਰਖ ਦੇ ਧਿਆਨ ਵਿਚ ਜੁੜ ਗਏ। ਦੀਵਾਰ ਉੱਚੀ ਹੁੰਦੀ ਗਈ। ਬੱਚੇ ਚੜ੍ਹਦੀ ਕਲਾ ਵਿਚ ਰਹੇ। ਕੋਲ ਖੜ੍ਹਾ ਕਾਜ਼ੀ ਹੱਥ ਵਿਚ ਕੁਰਾਨ ਸ਼ਰੀਫ ਫੜੀ ਹਾਲਾਂ ਵੀ ਕਹਿ ਰਿਹਾ ਸੀ, "ਮੁਸਲਮਾਨ ਹੋ ਜਾਵੋ, ਛੱਡ ਦਿੱਤੇ ਜਾਵੋਗੇ।" ਸਾਹਿਬਜ਼ਾਦਿਆਂ ਨੇ ਜਵਾਬ ਦਿੱਤਾ :

ਧਰਮ ਨ ਤਜੇ ਹੈਂ, ਕਭੀ ਤੁਰਕ ਨ ਬਨੈ ਹੈਂ।
ਹਮ ਸੀਸ ਨਿਜ ਦੇ ਹੈਂ, ਜੈਸੇ ਬਡਿਯੋਂ ਨੇ ਦੀਏ ਹੈਂ।

ਬੱਚੇ ਜੁੜੇ ਹੋਏ ਸਨ ਗੁਰੂ ਚਰਨਾਂ ਵਿਚ। ਦੀਵਾਰ ਬਾਬਾ ਫ਼ਤਹਿ ਸਿੰਘ ਜੀ ਦੇ ਗਲੇ ਤਕ ਪਹੁੰਚ ਗਈ। ਕਾਜ਼ੀ ਦੇ ਇਸ਼ਾਰੇ 'ਤੇ ਪਠਾਣ ਨੇ ਬਾਬਾ ਫ਼ਤਹਿ ਸਿੰਘ ਜੀ ਦਾ ਸੀਸ ਤਲਵਾਰ ਦੇ ਇਕੋ ਝਟਕੇ ਨਾਲ ਧੜ ਤੋਂ ਅਲੱਗ ਕਰ ਦਿੱਤਾ ਤੇ ਦੂਜੇ ਪਠਾਣ ਨੇ ਤਲਵਾਰ ਨਾਲ ਬਾਬਾ ਜ਼ੋਰਾਵਰ ਸਿੰਘ ਦਾ ਸੀਸ ਧੜ ਤੋਂ ਅਲੱਗ ਕਰ ਦਿੱਤਾ।

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੁਲਾਰੇ ਸ਼ਹੀਦੀ ਪਾ ਗਏ। ਮਾਤਾ ਗੁਜਰੀ ਨੂੰ ਵੀ ਸ਼ਹੀਦ ਕਰ ਦਿੱਤਾ ਗਿਆ, ਪਰ ਦਲੇਰ ਬੱਚਿਆਂ ਨੂੰ ਹਕੂਮਤ ਦੁਆਰਾ ਦਿੱਤੇ ਡਰਾਵੇ ਤੇ ਲਾਲਚ ਧਰਮ ਤੋਂ ਡੇਗ ਨਾ ਸਕੇ।

ਉੱਧਰ ਗੁਰੂ ਗੋਬਿੰਦ ਸਿੰਘ ਜੀ ਨੂੰ ਜਦ ਮਾਹੀ ਨੇ ਪੈਂਡਾ ਮਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖ਼ਬਰ ਦਿੱਤੀ ਤਾਂ ਆਪ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਮਿਰਜ਼ਾ ਮੁਹੰਮਦ ਅਬਦੁਲ ਗਨੀ ਲਿਖਦਾ ਹੈ :

ਬੇਟੋਂ ਕੇ ਕਤਲ ਹੋਨੇ ਕੀ ਪਹੁੰਚੀ ਜੂੰ ਹੀ ਖਬਰ।
ਜਾਨਾ ਕਿ ਬਾਪ ਨੇ ਹੁਏ ਕਤਲ ਵੋਹ ਪਿਸਰ।
ਸ਼ੁਕਰ ਅਕਾਲ ਪੁਰਖ ਕਾ ਕੀਆ ਤਬ ਉਠਾ ਕੇ ਸਰ।
ਔਰ ਅਰਜ਼ ਕੀ ਕਿ ਬੰਦੇ ਪੇ ਕ੍ਰਿਪਾ ਕੀ ਕਰ ਨਜ਼ਰ।
ਮੁਝ ਸੇ ਆਜ ਤੇਰੀ ਅਮਾਨਤ ਅਦਾ ਹੁਈ।
ਬੇਟੋਂ ਕੀ ਜਾਂ, ਧਰਮ ਕੀ ਖਾਤਰ ਫ਼ਿਦਾ ਹੁਈ।

ਸਤਿਗੁਰੂ ਜੀ ਨੇ ਸਹਿਜੇ ਹੀ ਬਚਨ ਕੀਤਾ :

ਦੁਸ਼ਟਨ ਬਾਲ ਮਾਰੇ, ਅਤਿ ਪਾਪੀ। ਉਖੜੀ ਜੜ ਤੁਰਕਨ ਸਭ ਥਾਪੀ।

ਇਹ ਹੈ ਉਹ ਸ਼ਹੀਦੀ ਵਿਰਸਾ ਜੋ ਸਿੰਘ ਸੂਰਬੀਰਾਂ ਤੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਸਾਨੂੰ ਦਿੱਤਾ ਹੈ। ਸਾਹਿਬਜ਼ਾਦਿਆਂ ਦੀ ਸ਼ਹਾਦਤ ਸਾਨੂੰ ਚਿਤਾਵਨੀ ਦਿੰਦੀ ਹੈ ਕਿ ਵੇਖਣਾ ਕਿਤੇ ਧਰਮ ਦਾ ਸੌਦਾ ਨਾ ਕਰਨਾ। ਸਿੱਖੀ ਅਮੋਲਕ ਵਸਤੂ ਹੈ। ਦੁਨੀਆਂ ਦੇ ਵੱਡੇ-ਵੱਡੇ ਲਾਲਚ ਵੀ ਸਿੱਖ ਬੱਚਿਆਂ ਨੂੰ ਧਰਮ ਪਰਿਵਰਤਨ ਲਈ ਪ੍ਰੇਰ ਨਹੀਂ ਸਕਣਗੇ ਜੇਕਰ ਅਸੀਂ ਤੇ ਸਾਡੇ ਬੱਚੇ ਗੁਰਬਾਣੀ ਤੇ ਆਪਣੇ ਸੁਨਹਿਰੀ ਇਤਿਹਾਸ ਤੋਂ ਵਾਕਿਫ਼ ਹੋਣ। ਆਓ! ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਸਿੱਖੀਏ ਕਿ :

ਸਿਰ ਜਾਏ ਤਾਂ ਜਾਏ, ਮੇਰਾ ਸਿੱਖੀ ਸਿਦਕ ਨਾ ਜਾਏ।

ਉਹ ਕੌਮਾਂ ਹਮੇਸ਼ਾਂ ਹੀ ਜਿਊਂਦੀਆਂ ਰਹਿੰਦੀਆਂ ਹਨ, ਜਿਨ੍ਹਾਂ ਦੇ ਪੈਰੋਕਾਰ ਧਰਮ ਲਈ ਕੁਰਬਾਨੀਆਂ ਕਰ ਜਾਂਦੇ ਹਨ :

ਅਮਰ ਰਹਿੰਦੀਆਂ ਜੱਗ ਤੇ ਉਹ ਕੌਮਾਂ, ਬੀਰ ਜਿਨ੍ਹਾਂ ਦੇ ਘਾਲਾਂ ਘਾਲਦੇ ਨੇ।
ਛੰਨੇ ਖੋਪਰੀ ਦੇ ਫੜ ਕੇ ਪੁੱਤ ਜਿਸ ਦੇ, ਆਪਣੀ ਕੌਮ ਨੂੰ ਅੰਮ੍ਰਿਤ ਪਿਲਾਂਵਦੇ ਨੇ।

*****